ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਜਨਵਰੀ-ਫਰਵਰੀ 2010





15/-

**ਅੰਤਰ ਝਾਤ :**

- ਕੋਪਨਹੈਗਨ ਕਾਨ.ਫਰੰਸ
- 'ਰਾਜ਼ ਪਿਛਲੇ ਜਨਮ ਕਾ'
- ਪੀਰ ਦਾ 'ਦੀਵਾ ਗੁੱਲ'
- 'ਸਾਇੰਸ ਮਾਸਟਰ' ਦੇ ਹੱਥ ਖੜ੍ਹੇ

...ਤੇ ਹੋਰ ਰੌਚਿਕ ਜਾਣਕਾਰੀ




ਆਪਣੀ ਸੂਝ-ਬੂਝ ਅਤੇ ਪਹਿਲ ਕਦਮੀ 'ਤੇ ਟੇਕ ਰੱਖੋ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਕਿਸ ਨੂੰ ਦੇਵਾਂ ਸਾਲ ਮੁਬਾਰਕ ?

ਬਲਵਿੰਦਰ ਬਾਲਮ

ਗੰਧਲੇ ਮੌਸਮ ਨਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਫੁੱਲਾਂ ਲੱਦੀ ਮੁਰਝਾਈ,
ਤੂਫ਼ਾਨਾਂ ਤੋਂ ਘਬਰਾਈ।
ਟੁੱਟੀ ਹੋਈ ਡਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਵਿੱਚ ਗ਼ਰੀਬੀ ਪੜ੍ਹਿਆ ਨਹੀਂ ਉਹ,
ਆਪਣੇ ਪੈਰੀਂ ਖੜ੍ਹਿਆ ਨਹੀਂ ਉਹ।
ਰੋੜੀ ਕੁਟਦਾ ਬਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਰਿਸ਼ਵਤ ਖੋਰੀ ਬੇਰੁਜ਼ਗਾਰੀ,
ਮਹਿਂਗਾਈ ਤੇ ਕਰਜ਼ੇਦਾਰੀ।
ਦਹਿਸ਼ਤ ਦਾ ਭੂਚਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਜਿਸ ਬੱਤੀ ਵਿੱਚ ਤੇਲ ਨਹੀਂ ਹੈ,
ਆਪਸ ਦੇ ਵਿੱਚ ਮੇਲ ਨਹੀਂ ਹੈ।
ਦੀਵੇ ਵਾਲਾ ਥਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਚੁੱਲ੍ਹਾ ਰੋਟੀ ਦਾਲ ਰਸੋਈ,
ਹਰ ਸ਼ੈਅ ਹੀ ਮਹਿੰਗੀ ਹੋਈ।
ਗਿੱਲੀਆਂ ਲੱਕੜਾਂ ਬਾਲ੍ਹ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਭੁੱਖੇ ਨੇਤਾ ਚੁਣ ਕੇ ਲੋਕਾਂ,
ਪਾਲੀਆਂ ਨੇ ਖੁਦ ਹੀ ਜੋਕਾਂ।
ਖੁਦ ਹੋਈ ਬੇਹਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
ਹਾਕਮ ਤੇਰੇ ਸਾਏ ਹੇਠਾਂ,
ਲੱਖਾਂ ਲੋਕੀ ਆਏ ਹੇਠਾਂ।
ਹੋਸ਼ ਜ਼ਰਾ ਸੰਭਾਲ ਮੁਬਾਰਕ,
ਕਿਸ ਨੂੰ ਦੇਵਾਂ ਸਾਲ ਮੁਬਾਰਕ ?
'ਬਾਲਮ' ਸੂਰਜ ਫਿਰ ਚੜ੍ਹ ਆਇਆ,
ਨਵੀਆਂ ਕਿਰਣਾਂ ਨਾਲ ਸਜਾਇਆ।
ਖੁਸ਼ੀਆਂ ਵਾਲਾ ਥਾਲ ਮੁਬਾਰਕ,
ਸਭ ਨੂੰ ਹੋਵੇ ਸਾਲ ਮੁਬਾਰਕ।

*98156=25409

**ਮੈਗਜ਼ੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-**
tarkshil@yahoo.co.in, gondarasa@yahoo.com
ramswarn@gmail.com

## ਤਤਕਰਾ



**ਮੁੱਖ ਪੰਨੇ ਦਾ ਚਿਤਰ : ਗਲੋਬਲ ਵਾਰਮਿੰਗ ਦੇ ਪ੍ਰਭਾਵ**


ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਦੇ ਹੁਕਮ ਨੰਬਰ: 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


### 'ਮੇਲਾ ਮੁਕਸਰ ਦਾ'

ਮਾਘੀ ਮੇਲਾ ਮੁਕਤਸਰ ਵਿਖੇ ਹਰ ਸਾਲ ਦੀ ਤਰ੍ਹਾਂ 13, 14, 15 ਜਨਵਰੀ 2010 ਨੂੰ ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ ਕੀਤਾ ਜਾ ਰਿਹਾ ਹੈ। ਜਿਸ ਵਿੱਚ ਨਾਟਕ, ਗੀਤ-ਸੰਗੀਤ, ਜਾਦੂ-ਸ਼ੋਅ, ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਜਾਣਗੀਆਂ। ਪੋਸਟਰ ਪ੍ਰਦਰਸ਼ਨੀ ਤੇ ਤਰਕਸ਼ੀਲ ਸਾਹਿਤ ਦੇ ਸਟਾਲ ਲਗਾਏ ਜਾਣਗੇ। ਹਾਰਦਿਕ ਬੁਲਾਵਾ ਹੈ।

*ਸੰਪਰਕ - 95010-62085, 94642-18261*

ਅਤਿਅੰਤ ਮਹੱਤਵ ਦੀਆਂ ਚੀਜ਼ਾਂ ਨੂੰ ਬੇਲੋੜੀਆਂ ਚੀਜ਼ਾਂ ਤੇ ਰਹਿਮੋ-ਕਰਮ 'ਤੇ ਨਹੀਂ ਛੱਡਣਾ ਚਾਹੀਦਾ।
**ਗੋਇਟੇ**


*ਸੰਪਾਦਕੀ ਕਾਮੇ :*
ਰਾਮ ਸਵਰਨ ਲੱਖੇਵਾਲੀ (94173 62085)
ramswarn@gmail.com
ਜਸਵੰਤ ਮੁਹਾਲੀ (98555 30721)
jaswant_mohali@rediffmail.com
ਜਸਵੀਰ ਮੋਰੋਂ (94172 62838)
ਸੁਖਵੀਰ ਜੋਗਾ (98150 13046)
sukhvirjoga@gmail.com
ਸੁਮੀਤ ਸਿੰਘ (97792 30173)
ਵਿਜੈ ਬੰਬੇਲੀ (94634 39075)
vijaybombeli@yahoo.com

*ਮੁੱਖ ਪ੍ਰਬੰਧਕ :*
ਸੁਖਵਿੰਦਰ ਬਾਗਪੁਰ
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

ਚੰਦੇ :

| | |
|---|---|
| ਸਲਾਨਾ | 80 ਰੁਪਏ |
| ਵਿਦੇਸ਼ | 1000 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ,
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) -148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


**ਸੰਪਾਦਕੀ**

## ਬੰਦਿਆਂ ਵਾਲੀ ਗੱਲ



ਜੀਵ-ਜੰਤੂਆਂ ਦੀਆਂ ਅਣਗਿਣਤ ਵੰਨਗੀਆਂ ਵਿੱਚ ਮਨੁੱਖ ਦਾ ਆਪਣੇ-ਆਪ ਨੂੰ ਸਿਰਮੌਰ ਸਮਝਣਾ ਮਾੜਾ ਨਹੀਂ। ਇਸ ਗੱਲ ਦਾ ਮਾਣ ਕਰਨਾ, ਉਸਦੇ ਹਿੱਸੇ ਅਇਆ ਹੈ। ਫਿਰ ਵੀ, ਮਾਣ ਕਰਨਾ ਹੋਰ ਗੱਲ ਹੈ, ਪਰ ਇਸ ਮਾਣ ਦੇ ਹਾਣ ਦਾ ਹੋਣਾ ਹੋਰ ਗੱਲ। ਨਿਰਾਧਾਰ ਮਾਣ, ਹਊਮੈ ਜਾਂ ਘੁਮੰਡ ਹੋ ਨਿੱਬੜਦਾ ਹੈ। ਅਗਲੇ ਸਾਲ 'ਚ ਪੈਰ ਧਰਦਿਆਂ, ਥੋੜਾ ਰੁਕ ਕੇ, ਇਸ ਬਾਰੇ ਸੋਚਣਾ ਚਾਹੀਦਾ ਹੈ। ਪਿਛਲੇ ਦਿਨਾਂ 'ਚ, ਇੱਕ ਪਾਠਕ ਨੇ ਵੀ ਇਸ ਗੱਲ ਦੀ ਲੋੜ ਵੱਲ ਇਸ਼ਾਰਾ ਕੀਤਾ ਹੈ। ਡਾ: ਦੀਪਤੀ ਦੀ 'ਅਸੀਂ ਜਾਨਵਰਾਂ ਨਾਲੋਂ ਕਿਉਂ ਵੱਖਰੇ ਹਾਂ' ਲੇਖ ਲੜੀ ਪੜ੍ਹ ਕੇ, ਉਸਨੇ ਸੁਆਲ ਖੜ੍ਹਾ ਕੀਤਾ। ਉਸ ਅਨੁਸਾਰ ਜਾਨਵਰਾਂ ਦੇ ਪ੍ਰਸੰਗ 'ਚ ਤਾਂ ਮਨੁੱਖ ਦੇ ਵੱਖਰੇ ਹੋਣ ਦੀ ਫੜ੍ਹ ਮਾਰੀ ਜਾ ਸਕਦੀ ਹੈ, ਪਰ ਮਨੁੱਖ ਦੇ ਪ੍ਰਸੰਗ 'ਚ ਫੜ੍ਹ ਮਾਰਨ ਲਈ, ਅਜੇ ਦੂਰ ਦੀ ਗੱਲ ਹੈ। ਉਸ ਵਿੱਚ ਅਜੇ ਬੰਦਿਆਂ ਵਾਲੀ ਗੱਲ ਨਹੀਂ। ਆਪਣੀ ਗੱਲ ਦੇ ਹੱਕ ਵਿੱਚ ਉਸਨੇ ਕਈ ਉਦਾਹਰਣਾਂ ਦਿੱਤੀਆਂ ਹਨ, ਜਿਵੇਂ ਜਾਨਵਰਾਂ ਵਾਂਗ ਮਨੁੱਖਾਂ ਦਾ ਆਪੋ-ਆਪਣੇ ਕੁਨਬਿਆਂ ਦੀ ਖੇਤਰੀ ਸਰਦਾਰੀ ਲਈ ਲੜਨਾ, ਮੂਲ ਪ੍ਰਵਿਰਤੀਆਂ ਅਨੁਸਾਰ ਵਿਵਹਾਰ ਕਰਨਾ, ਝੂਠ ਜਿਉਣਾ, ਢੌਂਗ ਕਰਨਾ, ਅੰਦਰੋਂ ਹੋਰ ਹੋਣਾ ਬਾਹਰੋਂ ਹੋਰ ਦਿਸਣਾ, ਨਿਮਾਣਿਆਂ 'ਤੇ ਵਾਰ ਕਰਨਾ, ਜਰਵਾਣਿਆਂ ਦੇ ਹੇਠ ਲੱਗਣਾ ਆਦਿ। ਮਨੁੱਖਾਂ ਵਿੱਚ ਮੁਸੋਲਿਨੀ ਵੀ ਹਨ ਅਤੇ ਹਲਾਕੂ ਵੀ। ਮਨੁੱਖਾਂ ਵਜੋਂ ਇਨ੍ਹਾਂ 'ਤੇ ਮਾਣ ਨਹੀਂ ਕੀਤਾ ਜਾ ਸਕਦਾ। ਪਾਠਕ ਦਾ ਉਜ਼ਰ ਜਾਇਜ਼ ਹੈ। ਬੇਸ਼ੱਕ ਇਹਨਾਂ ਤੱਥਾਂ ਦੇ ਟਾਕਰੇ, ਆਪਾਂ ਸਮਾਜ ਨੂੰ ਵਧੀਆ ਬਨਾਉਣ ਵਾਲੇ ਗਿਆਨੀਆਂ, ਵਿਗਿਆਨੀਆਂ ਅਤੇ ਇਨਕਲਾਬੀਆਂ ਦੀਆਂ ਉਦਾਹਰਣਾਂ ਵੀ ਦੇ ਸਕਦੇ ਹਾਂ ਅਤੇ ਉਹਨਾਂ ਦਾ ਸਹਾਰਾ ਲੈ ਕੇ, ਮਨੁੱਖ ਦੇ ਮਾਣ ਮੱਤੇ ਹੋਣ ਦਾ ਸਬੂਤ ਵੀ ਦੇ ਸਕਦੇ ਹਾਂ। ਜੋ ਅਕਸਰ ਅਸੀਂ ਕਰਦੇ ਵੀ ਹਾਂ। ਪਰ ਫਿਰ ਵੀ, ਪਾਠਕ ਦੁਆਰਾ ਉਠਾਏ ਸੁਆਲ ਦੀ ਚੋਭ ਖਤਮ ਨਹੀਂ ਹੁੰਦੀ। ਗਿਆਨੀਆਂ, ਵਿਗਿਆਨੀਆਂ ਤੇ ਇਨਕਲਾਬੀਆਂ ਦੀਆਂ ਘਾਲਣਾਵਾਂ ਦਾ ਹਵਾਲਾ ਤਾਂ ਅਸੀਂ ਦੇ ਸਕਦੇ ਹਾਂ। ਨਿਰਸੰਦੇਹ ਉਹ ਸਾਡੇ ਮਾਣ ਅਤੇ ਸਤਿਕਾਰ ਦੇ ਪਾਤਰ ਹਨ। ਪਰ ਉਹਨਾਂ ਦੀਆਂ ਘਾਲਣਾਵਾਂ ਅਤੇ ਪ੍ਰਾਪਤੀਆਂ ਦਾ ਸਿਹਰਾ ਅਸੀਂ ਆਪਣੇ ਸਿਰ ਨਹੀਂ ਬੰਨ੍ਹ ਸਕਦੇ। ਹੋ ਇਹੀ ਕੁਝ ਰਿਹਾ ਹੈ। ਆਪੋ-ਆਪਣੇ ਵਰਗਾਂ/ਭਾਈਚਾਰਿਆਂ ਦੇ ਨਾਇਕ-ਨਾਇਕਾਵਾਂ ਦੇ ਮੋਢਿਆਂ 'ਤੇ ਚੜ੍ਹ ਕੇ ਅਕਸਰ ਲੰਮੇ ਹੋਣ ਦਾ ਭਰਮ ਪਾਲ ਲਿਆ ਜਾਂਦਾ ਹੈ, ਅਮਲ ਉਹਨਾਂ ਦੇ ਆਦਰਸ਼ਾਂ ਦੇ ਬੇਸ਼ੱਕ ਖਿਲਾਫ਼ ਭੁਗਤਦੇ ਹੋਣ। ਖ਼ਬਰ ਬਣਨ ਲਈ ਇਹ ਕਾਫ਼ੀ ਹੈ, ਪਰ ਮਨੁੱਖ ਵਜੋਂ ਮਾਣ ਕਰਨ ਲਈ ਕਾਫ਼ੀ ਨਹੀਂ। ਜੇ ਮਨੁੱਖ ਆਪਣੀਆਂ ਮੂਲ ਪ੍ਰਵਿਰਤੀਆਂ, ਮਨੋਵਿਗਿਆਨਕ ਅਵਸਥਾਵਾਂ ਅਤੇ ਆਰਥਿਕ ਸਥਿਤੀਆਂ 'ਚ ਬੱਝਾ, ਕੋਹਲੂ ਦੇ ਬਲਦ ਵਾਂਗ ਗੇੜ੍ਹ 'ਚ ਪਿਆ ਰਹਿੰਦਾ ਹੈ, ਇਸਦੀ ਜਕੜ ਤੋਂ ਬਾਹਰ ਨਿਕਲਣ ਲਈ ਕਾਰਜਸ਼ੀਲ ਨਹੀਂ ਹੁੰਦਾ ਤਾਂ ਕਿਹਾ ਜਾ ਸਕਦਾ ਹੈ, ਉਹ ਜਾਨਵਰਾਂ ਦੇ ਨੇੜੇ ਹੈ। ਉਸ ਵਿੱਚ ਬੰਦਿਆਂ ਵਾਲੀ ਗੱਲ ਨਹੀਂ। ਹਾਸਿਲ ਸਥਿਤੀਆਂ ਨੂੰ ਬਦਲਣ ਦੇ ਰਾਹ ਤੁਰਿਆ ਮਨੁੱਖ ਹੀ ਜਾਨਵਰਾਂ ਤੋਂ ਵੱਖਰਾ ਅਤੇ ਵਿਲੱਖਣ ਹੋਣ ਦਾ ਮਾਣ ਕਰ ਸਕਦਾ ਹੈ।

gondarasa@yahoo.com

# ਮੌਜੂਦਾ ਸਮੇਂ ਵਿੱਚ ਵਿਗਿਆਨਕ ਸਾਹਿਤ ਦੀ ਵਧੇਰੇ ਲੋੜ : ਗੁਣਾਕਰ ਮੂਲੇ

ਗੁਣਾਕਰ ਮੂਲੇ ਉਹਨਾਂ ਮਿਸ਼ਨਰੀ ਵਿਦਵਾਨਾਂ ਵਿੱਚੋਂ ਹਨ ਜਿੰਨ੍ਹਾਂ ਦੀ ਪ੍ਰੰਪਰਾ ਹੁਣ ਹਿੰਦੀ ਵਿਚੋਂ ਸਮਾਪਤ ਹੁੰਦੀ ਜਾ ਰਹੀ ਹੈ। ਵਿਗਿਆਨ, ਵਿਗਿਆਨ ਦਾ ਇਤਿਹਾਸ, ਤਕਨਾਲੋਜੀ, ਸੱਭਿਆਚਾਰ, ਵਿਰਸਾ ਆਦਿ ਵਿਸ਼ਿਆਂ 'ਤੇ ਖੋਜ ਭਰਪੂਰ ਲਿਖਣ ਵਾਲੇ ਸ਼੍ਰੀ ਮੂਲੇ ਆਪਣੇ ਆਪ ਵਿੱਚ ਚੱਲਦੇ-ਫਿਰਦੇ ਵਿਸ਼ਵਕੋਸ਼ ਹਨ। 3 ਜਨਵਰੀ 1935 ਨੂੰ ਮਹਾਂਰਾਸ਼ਟਰ ਦੇ ਅਮਰਾਵਤੀ ਜਿਲ੍ਹੇ ਦੇ ਸਿੰਧੀ ਬਜਰੂਕ ਪਿੰਡ ਵਿੱਚ ਜੰਮੇ, ਪੂਨੇ ਅਤੇ ਇਲਾਹਬਾਦ ਵਿੱਚ ਪੜ੍ਹੇ ਸ਼੍ਰੀ ਮੂਲੇ ਲਗਭਗ 40 ਸਾਲਾਂ ਤੋਂ ਹਿੰਦੀ ਭਾਸ਼ਾ ਵਿੱਚ ਲਿਖਦੇ ਆ ਰਹੇ ਹਨ। ਸਿਰਫ਼ ਲਿਖਤਾਂ ਰਾਹੀਂ ਆਪਣੀ ਰੋਜ਼ੀ-ਰੋਟੀ ਚਲਾਉਣ ਵਾਲੇ ਸ਼੍ਰੀ ਮੂਲੇ ਅਜਿਹੇ ਵਿਦਵਾਨ ਹਨ ਜਿੰਨ੍ਹਾਂ ਨੇ ਪ੍ਰਗਤੀਸ਼ੀਲ ਵਿਚਾਰਾਂ ਨਾਲ ਕਦੇ ਸਮਝੌਤਾ ਨਹੀਂ ਕੀਤਾ। ਇਸੇ ਸਾਲ 16 ਅਕਤੂਬਰ ਨੂੰ ਗੁਣਾਕਰ ਜੀ ਦੀ ਸਿਰਜਨਾਤਮਕ ਜ਼ਿੰਦਗੀ ਦਾ ਅੰਤ ਹੋ ਗਿਆ। ਉਹਨਾਂ ਨਾਲ ਸੁਨੀਲ ਕੁਮਾਰ 'ਸੁਮਨ' ਵੱਲੋਂ ਕੀਤੀ ਗੱਲਬਾਤ ਤਰਕਸ਼ੀਲ ਦੇ ਪਾਠਕਾਂ ਲਈ ਪੇਸ਼ ਹੈ।

...ਅਦਾਰਾ

**? ਵਿਗਿਆਨ ਵਰਗੇ ਜਟਿੱਲ ਵਿਸ਼ੇ ਨੂੰ ਹਿੰਦੀ ਭਾਸ਼ਾ ਵਿੱਚ ਲਿਖਣਾ ਆਪਣੇ-ਆਪ ਵਿੱਚ ਚੁਣੌਤੀਪੂਰਨ ਕੰਮ ਹੈ। ਤੁਸੀਂ ਇਸ ਪਾਸੇ ਕਿਵੇਂ ਆਏ?**



➢ ਪਿੰਡ ਵਿੱਚ ਮਿਡਲ ਤੱਕ ਮੇਰੀ ਪੜ੍ਹਾਈ ਮਰਾਠੀ ਮਾਧਿਅਮ ਵਿੱਚ ਹੋਈ। ਪਿੰਡ ਦੀ ਇੱਕ ਪ੍ਰਾਈਵੇਟ ਸੰਸਥਾ ਵਿੱਚ ਮੈਂ ਥੋੜ੍ਹੀ ਹਿੰਦੀ ਅਤੇ ਸੰਸਕ੍ਰਿਤ ਵੀ ਸਿੱਖ ਗਿਆ। ਫੇਰ ਹਾਲਾਤ ਅਜਿਹੇ ਬਣੇ ਕਿ ਮੈਂ ਪਹਿਲਾਂ ਵਰਧਾ ਅਤੇ ਫੇਰ ਇਲਾਹਾਬਾਦ ਜਾ ਪਹੁੰਚਿਆ। ਆਪਣੀਆਂ ਕੋਸ਼ਿਸ਼ਾਂ ਸਦਕਾ ਅੰਗਰੇਜ਼ੀ ਸਿੱਖ ਕੇ ਮੈਂ ਸਿੱਧਾ ਮੈਟ੍ਰਿਕ ਦੇ ਇਮਤਿਹਾਨ ਵਿੱਚ ਬੈਠਿਆ। ਅੱਗੋਂ ਮੇਰੀ ਸਾਰੀ ਪੜ੍ਹਾਈ ਇਲਾਹਾਬਾਦ ਵਿੱਚ ਹੀ ਹੋਈ। ਇਲਾਹਬਾਦ ਵਿਖੇ ਕੁੱਲ 11 ਸਾਲ ਰਹਿਣ ਕਾਰਨ ਮੈਨੂੰ ਹਿੰਦੀ ਭਾਸ਼ਾ ਦੇ ਲੇਖਕਾਂ ਦਾ ਪਿਆਰ ਅਤੇ ਸਨੇਹ ਮਿਲਿਆ। ਮਰਾਠੀ ਜਗਤ ਤੋਂ ਮੈਂ ਦੂਰ ਆ ਗਿਆ ਅਤੇ ਹਿੰਦੀ ਨੂੰ ਹੀ ਮੈਂ ਆਪਣੀਆਂ ਲਿਖਤਾਂ ਦਾ ਮਾਧਿਅਮ ਬਣਾਇਆ।

**? ਤੁਸੀਂ ਆਪਣੇ ਜੀਵਨ ਨਿਰਬਾਹ ਲਈ ਕੋਈ ਨੌਕਰੀ ਨਹੀਂ ਕੀਤੀ। ਤੁਹਾਨੂੰ ਕਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ?**

➢ ਮੈਂ ਪਿੰਡ ਦੇ ਇੱਕ ਕਿਸਾਨ ਪਰਿਵਾਰ ਵਿੱਚ ਜੰਮਿਆ। ਬਚਪਨ ਵਿੱਚ ਨੌਕਰੀ ਲਈ ਨਾ ਤਾਂ ਕੋਈ ਪ੍ਰੇਰਨਾ ਸੀ, ਨਾ ਹੀ ਖਿੱਚ। ਅਧਿਆਪਨ ਵਿੱਚ ਦਿਲਚਸਪੀ ਸੀ ਪਰੰਤੂ ਉਸਦਾ ਵੀ ਮੌਕਾ ਨਹੀਂ ਮਿਲਿਆ ਲਿਖਣ ਨੂੰ ਹੀ ਆਪਣੀ ਸਵੈ-ਇੱਛਾ ਨਾਲ ਆਪਣੀ ਰੋਜ਼ੀ ਰੋਟੀ ਦਾ ਸਾਧਨ ਬਣਾਇਆ। ਇਸ ਵਿੱਚ ਮੇਰੀ ਪਤਨੀ ਅਤੇ ਬੱਚਿਆਂ ਦਾ ਮੈਨੂੰ ਭਰਪੂਰ ਸਹਿਯੋਗ ਮਿਲਿਆ। ਆਰਥਿਕ ਪ੍ਰੇਸ਼ਾਨੀਆਂ ਹੋਈਆਂ ਵਰ੍ਹਿਆਂ ਤੱਕ ਪ੍ਰੰਤੂ ਜੋ ਸਿੱਖਿਆ, ਉਹ ਸਾਰਾ ਛਪਦਾ ਰਿਹਾ। ਇਸ ਲਈ ਉਹਨਾਂ ਪ੍ਰੇਸ਼ਾਨੀਆਂ ਵਿੱਚੋਂ ਇੱਕ ਤਰ੍ਹਾਂ ਦਾ ਮਾਨਸਿਕ ਸੁੱਖ ਵੀ ਮਿਲਦਾ ਰਿਹਾ।

**? ਇੱਕ ਪਾਸੇ ਕਿਤਾਬਾਂ ਨਾ ਵਿਕਣ ਦਾ ਰੋਣਾ ਅਤੇ ਦੂਜੇ ਪਾਸੇ ਵਿਗਿਆਨ ਵਰਗੇ ਰੁੱਖੇ ਵਿਸ਼ੇ ਵਿੱਚ ਪਾਠਕਾਂ ਦੀ ਡਾਹਢੀ ਦਿਲਚਸਪੀ, ਤੁਹਾਡਾ ਇਸ ਬਾਰੇ ਕੀ ਵਿਚਾਰ ਹੈ?**

➢ ਹਿੰਦੀ ਵਿੱਚ ਵਿਗਿਆਨ ਦੇ ਪਾਠਕਾਂ ਦੀ ਸਿੱਖਿਆ ਕਹਾਣੀ ਕਵਿਤਾ ਦੇ ਪਾਠਕਾਂ ਦੇ ਮੁਕਾਬਲੇ ਵਿੱਚ ਬਹੁਤ ਜਿਆਦਾ ਹੈ, ਭਾਵੇਂ ਕਿ ਅੱਜ ਹਿੰਦੀ ਜਗਤ ਵਿੱਚ ਸਰਦਾਰੀ ਕਵੀਆਂ, ਕਹਾਣੀਕਾਰਾਂ ਅਤੇ ਅਲੋਚਕਾਂ ਦੀ ਹੀ ਹੈ। ਮੈਂ ਇਤਿਹਾਸ, ਪੁਰਾਤੱਤਵ ਦੇ ਵਿਸ਼ਿਆਂ 'ਤੇ ਕਾਫ਼ੀ ਲਿਖਿਆ ਹੈ। ਮੇਰੀ ਕੋਸ਼ਿਸ਼ ਰਹੀ ਹੈ ਕਿ ਸਰਲ-ਸਾਦੀ ਭਾਸ਼ਾ ਵਿੱਚ ਨਵੇਂ-ਨਵੇਂ ਵਿਸ਼ਿਆਂ 'ਤੇ ਲਿਖਾਂ, ਉਹਨਾਂ ਵਿਸ਼ਿਆਂ 'ਤੇ ਲਿਖਾਂ, ਜਿੰਨ੍ਹਾਂ 'ਤੇ ਪਹਿਲਾਂ ਨਹੀਂ ਲਿਖਿਆ ਗਿਆ। ਇਸ ਲਈ ਮੇਰੀਆਂ ਲਿਖਤਾਂ ਦਾ ਸੁਆਗਤ ਹੋਇਆ ਹੈ। ਜੋ ਵੀ ਲਿਖਿਆ ਸਾਰਾ ਛਪਦਾ ਰਿਹਾ। ਹਿੰਦੀ ਵਿੱਚ ਵਿਗਿਆਨ ਲਿਖਤਾਂ ਲਈ ਮਿਹਨਤਾਨਾ ਮਿਲੇ, ਇਸ ਲਈ ਮੈਂ ਸੰਘਰਸ਼ ਵੀ ਕੀਤਾ। ਮੇਰੀਆਂ ਸਾਰੀਆਂ ਪੁਸਤਕਾਂ ਰਾਇਲਟੀ ਉੱਪਰ ਹਨ।

**? ਹਿੰਦੂਤਵਵਾਦੀ ਪੁਰਾਤਨਪੰਥੀ ਲੋਕ ਪ੍ਰਾਚੀਨ ਭਾਰਤ ਦੀਆਂ ਵਿਗਿਆਨਕ ਪ੍ਰਾਪਤੀਆਂ ਨੂੰ ਲੈ ਕੇ ਬਹੁਤ ਵਧਾ-ਚੜ੍ਹਾ ਕੇ ਗੱਲਾਂ ਕਰਦੇ ਹਨ ਜਿਵੇਂ ਵੈਦਿਕ ਕਾਲ ਵਿੱਚ ਜਹਾਜ਼ ਉਡਾਏ ਜਾਂਦੇ ਸਨ, ਬੰਬ ਬਣਦੇ ਸਨ। ਉਸ ਸਮੇਂ ਦੇ ਵਿਗਿਆਨ ਦੀਆਂ ਪ੍ਰਾਪਤੀਆਂ ਅਤੇ ਸੀਮਾਵਾਂ ਕੀ ਸਨ।**



➢ ਸਾਰੀ ਸਮੱਸਿਆ ਵੇਦਾਂ ਨੂੰ ਘੱਟੋ-ਘੱਟ ਰਿਗਵੇਦ ਅਤੇ ਅਥਰਵਵੇਦ ਨੂੰ ਇੱਕ ਵਾਰ ਵੀ ਮੂਲ ਜਾਂ ਅਨੁਵਾਦ ਰੂਪ ਵਿੱਚ ਨਾ ਪੜ੍ਹਨ ਕਾਰਨ ਹੈ। ਵੇਦਾਂ ਪ੍ਰਤੀ ਅੰਨ੍ਹੀ ਭਗਤੀ ਦੇ ਕਾਰਨ ਹੀ ਜਨਤਾ ਨੂੰ ਗੁੰਮਰਾਹ ਕਰਨ ਦਾ ਅੱਜ ਪੁਰਾਤਨ ਪੰਥੀਆਂ ਨੂੰ ਮੌਕਾ ਮਿਲ ਰਿਹਾ ਹੈ। 'ਵੈਦਿਕ ਗਣਿਤ' ਦੇ ਨਾਂ 'ਤੇ ਜਿਹੜੇ 16 ਸੂਤਰਾਂ ਨੂੰ ਪੇਸ਼ ਕੀਤਾ ਜਾਂਦਾ ਹੈ ਉਹਨਾਂ ਦੀ ਭਾਸ਼ਾ ਹੀ ਵੈਦਿਕ ਸੰਸਕ੍ਰਿਤ ਨਹੀਂ ਹੈ। ਉਹਨਾਂ ਸੂਤਰਾਂ ਵਿੱਚੋਂ ਕੁਝ ਸੁਆਮੀ ਜੀ ਦੇ ਖ਼ੁਦ ਘੜੇ ਹੋਏ ਹਨ ਅਤੇ ਕੁਝ ਮੱਧ ਯੁੱਗ ਦੇ ਭਾਰਤੀ ਗਣਿਤ ਸ਼ਾਸ਼ਤਰੀਆਂ ਦੀਆਂ ਰਚਨਾਵਾਂ ਵਿਚੋਂ ਲਏ ਹਨ। ਵੈਦਿਕ ਕਾਲ ਵਿੱਚ, ਮੌਰੀਆ ਕਾਲ ਵਿੱਚ ਵੀ ਭਾਰਤ ਵਿੱਚ ਜ਼ੀਰੋ ਆਧਾਰਿਤ ਡੈਸੀਮਲ ਗਣਨ ਪ੍ਰਣਾਲੀ ਪ੍ਰਚਲਿਤ ਨਹੀਂ ਸੀ। ਇਸੇ ਤਰ੍ਹਾਂ ਅੱਜ ਪ੍ਰਚਲਿਤ ਜਿਸ ਜੋਤਿਸ਼ ਦੀ ਪੜ੍ਹਾਈ ਨੂੰ ਯੂ.ਜੀ.ਸੀ. ਦੁਆਰਾ ਯੂਨੀਵਰਸਿਟੀਆਂ ਤੇ ਥੋਪਿਆ ਜਾ ਰਿਹਾ ਹੈ, ਉਹ ਨਾ ਤਾਂ ਵੈਦਿਕ ਕਾਲੀਨ ਜੋਤਿਸ਼ ਹੈ, ਨਾ ਹੀ ਵੇਦਾਂਗ ਜੋਤਿਸ਼।

**? ਵੈਦਿਕ ਕਾਲ ਤੋਂ ਬਾਅਦ ਭਾਰਤ ਵਿੱਚ ਵਿਗਿਆਨ ਦੀ ਗਤੀ ਮੱਠੀ ਹੋ ਗਈ। ਪਿੱਛੋਂ 19ਵੀਂ ਸਦੀ ਵਿੱਚ ਭਾਰਤੀ ਵਿਗਿਆਨ ਗਤੀ ਫੜ੍ਹਦਾ ਹੈ। ਇਸ ਲੰਮੀ ਖੜੋਤ ਦਾ ਕੀ ਕਾਰਣ ਨਜ਼ਰ ਆਉਂਦਾ ਹੈ।**

➢ ਵੈਦਿਕ ਕਾਲ ਤੋਂ ਪਹਿਲਾਂ ਆਉਂਦੀ ਹੈ ਸਿੰਧੂ ਘਾਟੀ ਦੀ ਸੱਭਿਅਤਾ (2500-2000 ਈ.ਪੂ.) ਜਿਸ ਦੀਆਂ ਪ੍ਰਾਪਤੀਆਂ ਨਗਰ ਯੋਜਨਾ, ਪੱਕੀਆਂ ਇੱਟਾਂ, ਜ਼ਮੀਨੀ ਮਾਪ, ਲਿੱਪੀ ਆਦਿ ਕਾਫ਼ੀ ਮਹੱਤਵਪੂਰਨ ਹਨ। ਵੇਦ ਵਿਗਿਆਨ ਦੀਆਂ ਪੁਸਤਕਾਂ ਨਹੀਂ ਹਨ। ਵਿਗਿਆਨਕ ਪ੍ਰਾਪਤੀਆਂ ਬਾਰੇ ਵਧੇਰੇ ਜਾਣਕਾਰੀ ਬਾਅਦ ਵਿੱਚ ਲਿਖੇ ਸੂਤਕ ਗ੍ਰੰਥਾਂ ਵਿੱਚੋਂ ਮਿਲਦੀ ਹੈ। 'ਸ਼ਲਵ ਸੂਤਰ' (ਲਗਭਗ 500 ਈ.ਪੂ.) ਵਿੱਚ ਪ੍ਰਾਚੀਨ ਜ਼ਮੀਨੀ ਮਾਪ ਦੀ ਜਾਣਕਾਰੀ ਹੈ ਪ੍ਰੰਤੂ ਇਸ ਦੀ ਤੁਲਨਾ ਯੂਕਲਿਡ (300 ਈ.ਪੂ.) ਦੀ ਤਰਕਯੁਕਤ ਜ਼ਮੀਨੀ ਮਾਪ ਪ੍ਰਣਾਲੀ ਨਾਲ ਨਹੀਂ ਕੀਤੀ ਜਾ ਸਕਦੀ। ਭਾਰਤੀ ਜੋਤਿਸ਼ ਦੇ ਸਭ ਤੋਂ ਪ੍ਰਾਚੀਨ ਗ੍ਰੰਥ ਵੇਦਾਂਗ ਜੋਤਿਸ਼ ਵਿੱਚ ਯੋਗ 5 ਸਾਲ ਦਾ ਮੰਨਿਆ ਗਿਆ ਹੈ ਅਤੇ ਗਣਿਤ ਰਾਹੀਂ ਸਿਰਫ਼ ਸੂਰਜ, ਚੰਨ ਅਤੇ 27 ਨਛੱਤਰਾਂ ਸਬੰਧੀ ਹੀ ਜ਼ਿਕਰ ਆਉਂਦਾ ਹੈ। ਇਸ ਵਿੱਚ 12 ਰਾਸ਼ੀਆਂ ਅਤੇ 7 ਵਾਰਾਂ ਦੀ ਕੋਈ ਚਰਚਾ ਨਹੀਂ ਹੈ। ਮਹਾਂ ਭਾਰਤ ਵਿੱਚ ਵੀ ਨਹੀਂ।

ਪ੍ਰਾਚੀਨ ਭਾਰਤ ਵਿੱਚ ਵਿਗਿਆਨ ਦੀ ਤਰੱਕੀ ਈਸਾ ਦੀਆਂ ਸ਼ੁਰੂਆਤੀ 6-7 ਸਦੀਆਂ ਵਿੱਚ ਹੋਈ। ਆਰੀਆ ਭੱਟ ਅਤੇ ਬ੍ਰਹਮਗੁਪਤ ਵਰਗੇ ਚੋਟੀ ਦੇ ਗਣਿਤ ਸ਼ਾਸਤਰੀ ਨਾਗਾਅਰਜੁਨ ਵਰਗੇ ਰਸਾਇਣ ਸ਼ਾਸਤਰੀ, ਚਰਕ ਸ਼ੰਗ੍ਰਹਿ ਅਤੇ ਸੁਸ਼ਰਤ ਸੰਗ੍ਰਹਿ ਵਰਗੇ ਆਯੁਰਵੈਦ ਦੇ ਉੱਚ ਕੋਟੀ ਗ੍ਰੰਥ ਇਸੇ ਯੁੱਗ ਦੀ ਦੇਣ ਹਨ। ਸਿਫ਼ਰ ਦੀ ਧਾਰਨਾ ਤੇ ਆਧਾਰਿਤ ਡੈਸੀਮਲ ਗਣਨ ਪ੍ਰਣਾਲੀ ਜੋ ਵਿਗਿਆਨ ਦੇ ਖ਼ੇਤਰ ਵਿੱਚ ਭਾਰਤ ਦੀ ਸਭ ਤੋਂ ਵੱਡੀ ਦੇਣ ਹੈ, ਈਸਾ ਦੀ ਸ਼ੁਰੂਆਤੀ ਸਦੀ ਵਿੱਚ ਹੀ ਖ਼ੋਜੀ ਗਈ ਸੀ ਪ੍ਰੰਤੂ ਵਿਗਿਆਨਕ ਤਰੱਕੀ ਦੇ ਇਸ ਦੌਰ ਵਿੱਚ ਖੜੋਤ ਦੇ ਬੀਜ ਵੀ ਬੀਜੇ ਗਏ। ਪੁਰਾਣਾਂ ਦੀ ਰਚਨਾ ਵਾਲੇ ਇਸ ਯੁਗ ਵਿੱਚ ਪੁਰਾਤਨ ਪੰਥੀਆਂ ਵੱਲੋਂ ਸੁਤੰਤਰ ਵਿਗਿਆਨਕ ਚਿੰਤਨ ਤੇ ਜਬਰਦਸਤ ਹਮਲੇ ਵੀ ਸ਼ੁਰੂ ਹੋ ਗਏ। ਆਰੀਆ ਭੱਟ (499 ਈ.) ਨੇ ਭਾਰਤ ਵਿੱਚ ਪਹਿਲੀ ਵਾਰ ਧਰਤੀ ਦੀ ਗਤੀ ਦਾ ਸਿਧਾਂਤ ਦਿੱਤਾ ਸੀ। ਗ੍ਰਹਿਣਾਂ ਦੇ ਸਹੀ ਵਿਗਿਆਨਕ ਕਾਰਣ ਦੱਸੇ ਸੀ। ਸਿਰਫ਼ 4 ਮੂਲ ਤੱਤਾਂ (ਧਰਤੀ, ਤੇਜ, ਹਵਾ, ਪਾਣੀ) ਨੂੰ ਸਵੀਕਾਰ ਕੀਤਾ ਸੀ ਅਤੇ 4 ਯੁਗਾਂ ਨੂੰ ਬਰਾਬਰ ਸਮਾਂ ਸੀਮਾ ਦੇ ਮੰਨਿਆ ਸੀ ਪ੍ਰੰਤੂ ਪੁਰਾਣਾਂ ਅਤੇ ਪ੍ਰੋਹਿਤਾਂ ਦੇ ਪ੍ਰਭਾਵ ਦੇ ਚਲਦਿਆਂ ਆਰੀਆ ਭੱਟ ਦੇ ਸਹੀ ਸਿਧਾਂਤ ਨੂੰ ਰੋਲ ਦਿੱਤਾ। ਗੈਰ ਵਿਗਿਆਨਕ ਮਾਨਤਾਵਾਂ ਦੇ ਖਿਲਾਫ਼ ਆਵਾਜ਼ ਉਠਾਉਣਾ ਅਸੰਭਵ ਹੋ ਗਿਆ। ਸੰਪੂਰਣ ਭੌਤਿਕ ਜਗਤ ਨੂੰ 'ਮਾਇਆ' ਕਰਾਰ ਦੇਣ ਵਾਲੇ ਸ਼ੰਕਰਾਚਾਰੀਆ ਦੇ ਪਿੱਛੋਂ ਤਾਂ ਵਿਗਿਆਨਕ ਖ਼ੋਜਾਂ ਦੀਆਂ ਸਾਰੀਆਂ ਪ੍ਰੇਰਣਾਵਾਂ ਖ਼ਤਮ ਹੋ ਗਈਆਂ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਯੂਨਾਨੀ, ਈਰਾਨੀ, ਭਾਰਤੀ ਅਤੇ ਚੀਨੀ ਵਿਗਿਆਨਾਂ ਦੇ ਮੇਲ ਨਾਲ ਵਿਕਸਿਤ ਹੋਏ ਇਸਲਾਮੀ ਵਿਗਿਆਨ ਨੇ ਹੀ ਯੂਰਪ ਵਿੱਚ ਵਿਗਿਆਨਕ ਨਵਜਾਗਰਣ ਦੀ ਨੀਂਹ ਰੱਖੀ ਸੀ।

**? ਤੁਲਨਾਤਮਕ ਆਧਾਰ ਤੇ ਵੇਖੀਏ ਤਾਂ ਤੁਸੀਂ ਸਾਡੇ ਗਣਸ਼ਾਸਤਰੀਆਂ ਨੂੰ ਬਾਹਰਲਿਆਂ ਦੇ ਮੁਕਾਬਲੇ ਕਿੱਥੇ ਰੱਖਦੇ ਹੋ।**

➢ ਆਰੀਆ ਭੱਟ, ਬ੍ਰਹਮਗੁਪਤ, ਮਹਾਂਵੀਰ ਚਾਰੀਆ, ਭਾਸਕਰ ਚਾਰੀਆ ਅਤੇ ਰਾਮੁਨਜਨ ਆਪਣੇ ਸਮੇਂ ਵਿੱਚ ਭਾਰਤ ਦੇ ਹੀ ਨਹੀਂ ਸਗੋਂ ਦੁਨੀਆਂ ਦੇ ਚੋਟੀ ਦੇ ਵਿਦਵਾਨਾਂ ਵਿੱਚੋਂ ਸਨ। ਅੱਜ ਦੁਨੀਆਂ ਭਰ ਵਿੱਚ ਆਰੀਆ ਭੱਟ ਦੀ ਤਿਕੋਣ ਮਿਤੀ ਦੇ ਫਾਰਮੂਲੇ ਦੀ ਵਰਤੋਂ ਹੁੰਦੀ ਹੈ। ਧਰਤੀ ਦੇ ਧੁਰੀ ਦੁਆਲੇ ਘੁੰਮਣ ਦੀ ਜਾਣਕਾਰੀ ਸਭ ਤੋਂ ਪਹਿਲਾਂ ਭਾਰਤੀ ਗਣਸ਼ਾਸਤਰੀਆਂ ਨੇ ਦਿੱਤੀ। ਇਹ ਸਮਾਂ ਯੂਰਪ ਵਿੱਚ ਹਨੇਰ ਦਾ ਯੁਗ ਸੀ। ਯੂਨਾਨੀ ਵਿਗਿਆਨ ਦਾ ਸੂਰਜ ਪਹਿਲਾਂ ਹੀ ਅਸਤ ਹੋ ਚੁੱਕਿਆ ਸੀ। ਬ੍ਰਹਮਗੁਪਤ ਦੀ ਪ੍ਰਾਪਤੀ ਗੈਰ ਨਿਰਧਾਰਿਤ ਵਰਗ ਸਮੀਕਰਣ ਦਾ ਹੱਲ ਖ਼ੋਜਣਾ ਅਤੇ ਚੱਕਰੀ ਚਤਰਭੁਜ ਦਾ ਖ਼ੇਤਰਫਲ ਪਤਾ ਕਰਨਾ ਆਦਿ ਸਨ। ਉਹ ਇੱਕ ਮਹਾਨ ਤਾਰਾ ਵਿਗਿਆਨੀ ਵੀ ਸੀ ਜਿਸ ਦੇ ਗ੍ਰੰਥਾਂ ਦਾ ਅਰਬੀ ਵਿੱਚ ਅਨੁਵਾਦ ਹੋਇਆ। ਭਾਸਕਰ ਚਾਰੀਆ ਨੇ ਜ਼ੀਰੋ ਅਤੇ ਅਨੰਤ ਦੇ ਗਣਿਤ ਦਾ ਉੱਚ ਕੋਟੀ ਵਿਸ਼ਲੇਸ਼ਣ ਕੀਤਾ ਜਿਸ ਦੇ ਆਧਾਰ ਤੇ ਯੂਰਪ

ਵਿੱਚ ਵਿਕਸ਼ਿਤ ਹੋਏ ਕੈਲਕੁਲਸ ਦਾ ਵੀ ਕੁਝ ਆਭਾਸ ਮਿਲਦਾ ਹੈ। ਰਾਮਾਨੁਜ ਤਾਂ ਗਣਿਤ ਸ਼ਾਸਤਰੀਆਂ ਦੇ ਗੁਰੂ ਸਨ।

? **ਜੋਤਿਸ਼ ਸ਼ਾਸਤਰ ਦਾ ਵਿਗਿਆਨਕ ਆਧਾਰ ਕੀ ਹੈ। ਸ਼ਾਸਤਰ ਫਲਤ ਜੋਤਿਸ਼ ਦੀ ਭਰੋਸੇਯੋਗਤਾ ਸਬੰਧੀ ਤੁਹਾਡਾ ਕੀ ਦ੍ਰਿਸ਼ਟੀਕੋਣ ਹੈ।**

➢ ਪ੍ਰਾਚੀਨ ਭਾਰਤ ਵਿੱਚ ਨਛੱਤਰਾਂ ਦੇ ਆਧਾਰ ਤੇ ਸ਼ੁਭ ਅਸ਼ੁਭ ਫ਼ਲ ਦੱਸਣ ਵਾਲਾ, ਫਲਿਤ ਜੋਤਿਸ਼ ਸੀ। ਉਦੋਂ ਕੁੰਡਲੀਆਂ ਨਹੀਂ ਬਣਦੀਆਂ ਸਨ। ਅੱਜ 12 ਰਾਸ਼ੀਆਂ ਤੇ 7 ਵਾਰਾਂ ਤੇ ਆਧਾਰਿਤ ਜਿਸ ਫਲਤ ਜੋਤਿਸ਼ ਦਾ ਬੋਲਬਾਲਾ ਹੈ ਉਹ ਬੈਬੀਲੋਨੀ ਮੂਲ ਦਾ ਹੈ। ਈਸਾ ਦੀਆਂ ਸ਼ੁਰੂਆਤੀ ਸਦੀਆਂ ਵਿੱਚ ਭਾਰਤ ਵਿੱਚ ਜੋਤਿਸ਼ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਗਿਆ ਸੀ: ਸਿਧਾਂਤ, ਵਿਹਾਰ ਤੇ ਜਾਤਕ। ਇਨ੍ਹਾਂ ਵਿੱਚੋਂ ਸਿਧਾਂਤ (ਗਣਿਤ ਜੋਤਿਸ਼ ਤੇ ਤਾਰਾ ਵਿਗਿਆਨ) ਹੀ ਵਿਗਿਆਨ ਹੈ ਕਿਉਂਕਿ ਇਸ ਵਿੱਚ ਵਿਆਖਿਆ ਵਿਸ਼ਲੇਸ਼ਣ ਚਲਦੇ ਰਹੇ ਤੇ ਵਿਕਾਸ ਹੁੰਦਾ ਰਿਹਾ। ਬਾਕੀ ਦੋ ਫਲਤ ਜੋਤਿਸ਼ ਸਿਰਫ਼ ਅੰਧਵਿਸ਼ਵਾਸ ਹਨ। ਅੱਜ ਤਾਂ ਜੋਤਿਸ਼ ਸ਼ਬਦ ਹੀ ਫਲਤ ਜੋਤਿਸ਼ ਦੇ ਸਮਾਨਅਰਥੀ ਵਰਤਿਆ ਜਾਂਦਾ ਹੈ। ਇਸ ਲਈ ਅਸੀਂ ਹੁਣ ਵਿਗਿਆਨਕ ਜੋਤਿਸ਼ ਲਈ ਖ਼ੁਗੋਲ ਵਿਗਿਆਨ ਸ਼ਬਦ ਦੀ ਵਰਤੋਂ ਕਰਦੇ ਹਾਂ।

? **ਵੈਦਿਕ ਗਣਿਤ ਦਾ ਸੱਚ ਕੀ ਹੈ ਅਤੇ ਇਸ ਨੂੰ ਸਿਲੇਬਸ ਵਿੱਚ ਸ਼ਾਮਲ ਕਰਨਾ ਕਿੰਨਾ ਕੁ ਜਾਇਜ਼ ਹੈ।**

➢ ਇਹ ਮਸਲਾ ਪੁਰੀ ਤੇ ਸ਼ੰਕਰਾਚਾਰੀਆ, ਸਵਾਮੀ ਭਾਰਤੀ ਕ੍ਰਿਸ਼ਨ ਤੀਰਥ ਦੀ ਮੌਤ ਉਪਰੰਤ 1965 ਈ. ਵਿੱਚ ਪ੍ਰਕਾਸ਼ਿਤ ਪੁਸਤਕ 'ਵੈਦਿਕ ਗਣਿਤ' ਤੋਂ ਸ਼ੁਰੂ ਹੋਇਆ। ਦਾਅਵਾ ਕੀਤਾ ਗਿਆ ਕਿ ਇਨ੍ਹਾਂ ਗਣਿਤਕ ਸੂਤਰਾਂ ਨਾਲ ਸਾਰੇ ਸੁਆਲਾਂ ਦੇ ਹੱਲ ਮਿਲ ਜਾਂਦੇ ਹਨ ਜਦਕਿ ਇਹ 16 ਸੂਤਰ ਕਿਸੇ ਵੀ ਵੇਦ ਵਿੱਚ ਉਪਲਬਧ ਨਹੀਂ ਹਨ। ਇਨ੍ਹਾਂ ਦੀ ਭਾਸ਼ਾ ਵੀ ਵੈਦਿਕ ਨਹੀਂ। ਇਹ ਸੂਤਰ ਜੋੜ, ਘਟਾਓ, ਗੁਣਾਂ, ਵੰਡ, ਵਰਗ, ਵਰਗਮੂਲ, ਘਣ, ਘਣਮੂਲ ਵਰਗੇ ਮੁਢਲੇ ਗਣਿਤ ਦੇ ਸੁਆਲਾਂ ਨੂੰ ਹੱਲ ਕਰਨ ਲਈ ਹਨ ਜੋ ਦੇਸ਼ ਵਿਦੇਸ਼ ਵਿੱਚ ਪਹਿਲਾਂ ਤੋਂ ਹੀ ਪ੍ਰਚੱਲਿਤ ਸਨ। ਸਵਾਮੀ ਨੇ ਕੁਝ ਸੰਸਕ੍ਰਿਤ ਖ਼ੁਦ ਘੜੇ ਅਤੇ ਕੁਝ ਪ੍ਰਾਚੀਨ ਗ੍ਰੰਥਾਂ ਵਿੱਚੋਂ ਲੈ ਲਏ ਜਿਵੇਂ ਇੱਕ ਸੂਤਰ ਉਨ੍ਹਾਂ ਨੇ ਭਾਸਕਰ ਚਾਰੀਆ ਦੀ ਲੀਲਾਵਤੀ ਤੇ ਗਣੇਸ਼ ਦੇਵਗ ਦੇ ਵਿਸ਼ਲੇਸ਼ਣ ਵਿੱਚੋਂ ਲਿਆ ਹੈ। ਆਧੁਨਿਕ ਗਣਿਤ ਪੂਰੀ ਤਰ੍ਹਾਂ ਤਰਕ ਸ਼ਾਸਤਰ ਤੇ ਆਧਾਰਿਤ ਹੈ। ਵੈਦਿਕ ਗਣਿਤ ਜਿਹੀ ਕੋਈ ਚੀਜ਼ ਨਹੀਂ ਹੈ।

? **ਯੂਰਪ ਦੇ ਛੋਟੇ-ਛੋਟੇ ਦੇਸ਼ਾਂ ਦੇ ਕਈ ਵਿਗਿਆਨੀਆਂ ਨੂੰ ਨੋਬਲ ਪੁਰਸਕਾਰ ਮਿਲ ਚੁੱਕਿਆ ਹੈ ਪ੍ਰੰਤੂ ਭਾਰਤ ਦੇ ਚੰਦਰ ਸ਼ੇਖਰ ਵੈਂਕਟਾਰਮਨ ਨੂੰ ਹੀ ਇਹ ਮਾਣ ਮਿਲਿਆ। ਅਜਿਹਾ ਕਿਉਂ ?**

➢ ਚੰਦਰ ਸ਼ੇਖਰ ਅਤੇ ਖੁਰਾਨਾ ਭਾਰਤ ਵਿੱਚ ਰਹਿ ਕੇ ਹੀ ਖ਼ੋਜ ਕਾਰਜ ਕਰਨਾ ਚਾਹੁੰਦੇ ਸਨ ਪ੍ਰੰਤੂ ਉਨ੍ਹਾਂ ਨੂੰ ਇੱਥੇ ਅਨੁਕੂਲ ਵਾਤਾਵਰਣ ਨਹੀਂ ਮਿਲਿਆ। ਵੈਂਕਟਾਰਮਨ, ਮੇਘਨਾਥ ਸਾਹਾ ਅਤੇ ਜਗਦੀਸ਼ ਚੰਦਰ ਬੋਸ ਵਰਗੇ ਵਿਗਿਆਨੀਆਂ ਨੇ ਨਵੇਂ ਸੰਸਥਾਨ ਖੜ੍ਹੇ ਕੀਤੇ ਸਨ। ਜਿਸ ਮੁਲਕ ਵਿੱਚ ਜੋਤਿਸ਼ ਵਰਗਾ ਅੰਧਵਿਸ਼ਵਾਸ ਯੂਨੀਵਰਸਿਟੀਆਂ ਤੇ ਥੋਪਿਆ ਜਾਂਦਾ ਹੋਵੇ, ਉੱਥੇ ਵਿਗਿਆਨ ਦੇ ਵਿਕਾਸ ਲਈ ਸਾਜ਼ਗਾਰ ਮਾਹੌਲ ਕਿਵੇਂ ਮਿਲ ਸਕਦਾ ਹੈ।

? **ਤੁਸੀਂ ਸਭਿਆਚਾਰ, ਇਤਿਹਾਸ, ਮੁਦਰਾਸ਼ਾਸਤਰ, ਜੋਤਿਸ਼, ਖ਼ਗੋਲ ਵਿਗਿਆਨ, ਵਿਗਿਆਨ ਦਾ ਇਤਿਹਾਸ, ਗਣਿਤ, ਤਕਨਾਲੋਜੀ ਵਰਗੇ ਵਿਸ਼ਿਆਂ ਤੇ ਲਿਖਿਆ ਹੈ। ਕੀ ਇਨ੍ਹਾਂ ਵਿਸ਼ਿਆਂ ਵਿੱਚ ਕੋਈ ਆਪਸੀ ਕੜੀ ਵੀ ਜੁੜਦੀ ਹੈ।**

➢ ਮੈਨੂੰ ਸਾਰੀ ਸ਼ਕਤੀ ਗਣਿਤ ਤੋਂ ਮਿਲਦੀ ਹੈ। ਇਸ ਦਾ ਤਰਕ ਆਧਾਰਿਤ ਆਧਾਰ ਗਣਿਤ ਅਤੇ ਇਤਿਹਾਸ ਪ੍ਰਤੀ ਡੂੰਘੇ ਪਿਆਰ ਕਾਰਣ ਹੀ ਮੈਂ ਆਪਣੇ ਅਧਿਯਨ ਅਤੇ ਲੇਖਨ ਨੂੰ ਏਨਾ ਵਿਆਪਕ ਬਣਾ ਸਕਿਆ ਹਾਂ। ਕਿਸੇ ਵੀ ਵਿਸ਼ੇ ਨੂੰ ਠੀਕ ਤਰ੍ਹਾਂ ਨਾਲ ਸਮਝਣ ਲਈ, ਉਸ ਦਾ ਇਤਿਹਾਸ ਜਾਨਣਾ ਬਹੁਤ ਜ਼ਰੂਰੀ ਹੈ। ਗਣਿਤ ਦੀ ਪੜ੍ਹਾਈ ਕਰਨ ਪਿੱਛੋਂ ਸਭ ਤੋਂ ਪਹਿਲਾਂ ਮੈਂ ਭਾਰਤੀ ਅੰਕ ਪ੍ਰਣਾਲੀਆਂ ਦੇ ਜਨਮ ਅਤੇ ਵਿਕਾਸ ਦੇ ਅਧਿਐਨ ਵਿੱਚ ਜੁਟ ਗਿਆ ਸੀ। ਅੰਕਾਂ ਦੇ ਨਾਲ-ਨਾਲ ਅੱਖਰਾਂ ਦੇ ਇਤਿਹਾਸ ਵਿੱਚ ਦਿਲਚਸਪੀ ਵਧਦੀ ਗਈ।

ਪਹਿਲਾਂ ਭਾਰਤੀ ਪੁਰਾਤਨ ਲਿੱਪੀਆਂ ਵਿੱਚ ਅਤੇ ਪਿੱਛੋਂ ਦੁਨੀਆਂ ਭਰ ਦੀਆਂ ਪੁਰਾਤਨ ਲਿੱਪੀਆਂ ਵਿੱਚ ਖ਼ੋਜ ਕੀਤੀ ਜੋ ਲੇਖ ਲੜੀਆਂ ਵਿੱਚ ਛਾਪੀ ਵੀ। ਮੈਂ ਆਪਣੇ ਜੀਵਨ ਨੂੰ ਸੁਤੰਤਰ ਲੇਖਣੀ ਤੱਕ ਹੀ ਸੀਮਿਤ ਰੱਖਿਆ। ਕਦੇ ਕਿਸੇ ਅਹੁਦੇ ਦਾ ਲਾਲਚ ਨਹੀਂ ਕੀਤਾ। ਜਿਸ ਵਿਸ਼ੇ ਬਾਰੇ ਵੀ ਲਿਖਿਆ, ਉਸ ਸਬੰਧੀ ਵਰ੍ਹਿਆਂ ਬੱਧੀ ਸਮਗਰੀ ਇਕੱਠੀ ਕੀਤੀ।

? **ਰਾਹੁਲ ਸ਼ੰਕਰਤਾਇਨ ਦੇ ਨਾਲ ਤੁਸੀਂ ਕਾਫ਼ੀ ਸਮਾਂ ਰਹੇ। ਉਨ੍ਹਾਂ ਨੇ ਤੁਹਾਨੂੰ ਕਿੰਨਾ ਕੁ ਪ੍ਰਭਾਵਿਤ ਕੀਤਾ।**

➢ ਰਾਹੁਲ ਜੀ ਸਬੰਧੀ ਮੇਰੀਆਂ ਤਿੰਨ ਪੁਸਤਕਾਂ ਛਪੀਆਂ। ਆਮ ਕਰਕੇ ਮੰਨ ਲਿਆ ਜਾਂਦਾ ਹੈ ਕਿ ਮੈਂ ਉਨ੍ਹਾਂ ਦੇ ਨਾਲ ਰਿਹਾ ਹਾਂ ਪ੍ਰੰਤੂ ਅਜਿਹਾ ਨਹੀਂ। ਮੈਂ ਉਨ੍ਹਾਂ ਨੂੰ ਸਿਰਫ਼ ਤਿੰਨ-ਚਾਰ ਵਾਰ ਹੀ ਮਿਲਿਆ। ਮੈਂ ਉਨ੍ਹਾਂ ਦੀ ਜੀਵਨ ਯਾਤਰਾ ਅਤੇ ਲਿਖੇ ਗ੍ਰੰਥਾਂ ਦਾ ਵਿਆਪਕ ਅਧਿਐਨ ਕੀਤਾ ਹੈ। ਰਾਹੁਲ ਨੂੰ ਠੀਕ ਤਰ੍ਹਾਂ ਸਮਝਣ ਲਈ ਮਾਰਕਸਵਾਦ ਅਤੇ ਬੁੱਧਮੱਤ ਦਾ ਗਿਆਨ ਜ਼ਰੂਰੀ ਹੈ।

❑ ❑ ਪੰਜਾਬੀ ਰੂਪ: ਖੁਸ਼ਵੰਤ ਬਰਗਾੜੀ





# ਕੋਪਨਹੈਗਨ ਕਾਨਫਰੰਸ



ਪ੍ਰੋ. ਸ਼ੁਭ ਪ੍ਰੇਮ

ਜਲਵਾਯੂ ਤਬਦੀਲੀ ਸਬੰਧੀ ਡੈਨਮਾਰਕ ਦੀ ਰਾਜਧਾਨੀ ਕੋਪਨਹੈਗਨ ਵਿਖੇ ਆਲਮੀ ਕਾਨਫਰੰਸ ਹੋ ਕੇ ਹਟੀ ਹੈ। 12 ਤੋਂ 18 ਦਸੰਬਰ ਤੱਕ ਚੱਲੀ ਇਸ ਕਾਨਫਰੰਸ ਦੇ ਚਰਚੇ ਦੁਨੀਆਂ ਭਰ ਵਿੱਚ ਰਹੇ। ਇਹ ਕਾਨਫਰੰਸ ਧਰਤੀ ਦੇ ਬਦਲ ਰਹੇ ਜਲਵਾਯੂ, ਬਲਕਿ ਮਨੁੱਖ ਦੁਆਰਾ ਜਲਵਾਯੂ ਵਿੱਚ ਪੈਦਾ ਕੀਤੀ ਤਬਦੀਲੀ ਨਾਲ ਸਬੰਧਤ ਸੀ। ਇਸ ਵਿੱਚ ਜਲਵਾਯੂ ਤਬਦੀਲੀ ਨਾਲ ਪੈਦਾ ਹੋਣ ਵਾਲੇ ਸਾਰੇ ਨਤੀਜਿਆਂ ਤੇ ਗੌਰ ਕੀਤੀ ਜਾਣੀ ਸੀ ਅਤੇ ਕਿਸੇ ਸਾਰਥਕ ਨੀਤੀ ਨੂੰ ਅਮਲ ਵਿੱਚ ਲਿਆਂਦਾ ਜਾਣਾ ਸੀ। ਇੱਥੇ ਇਹ ਦੱਸਣਾ ਵਾਜਬ ਹੋਵੇਗਾ ਕਿ ਜਲਵਾਯੂ ਤਬਦੀਲੀ ਕੀ ਹੈ ਅਤੇ ਇਸ ਦੇ ਕਿਹੋ ਜਿਹੇ ਨਤੀਜੇ ਹੁੰਦੇ ਹਨ।

ਜਲਵਾਯੂ ਅਤੇ ਮੌਸਮ ਅਲੱਗ-ਅਲੱਗ ਚੀਜ਼ਾਂ ਹਨ। ਮੌਸਮ ਕਿਸੇ ਜਗ੍ਹਾ ਦੀਆਂ 24 ਘੰਟਿਆਂ ਦੇ ਵਾਯੂਮੰਡਲੀ ਹਾਲਾਤ ਨੂੰ ਕਿਹਾ ਜਾਂਦਾ ਹੈ ਜਦੋਂ ਕਿ ਜਲਵਾਯੂ ਬਹੁਤ ਲੰਮੇ ਸਮੇਂ ਸਾਲਾਂ ਬੱਧੀ ਦੀਆਂ ਮੌਸਮੀ ਹਾਲਤਾਂ ਦੀ ਔਸਤ ਨੂੰ ਕਿਹਾ ਜਾਂਦਾ ਹੈ। ਮਨੁੱਖ ਦੀ ਤਰਜ਼-ਏ-ਜ਼ਿੰਦਗੀ ਜਲਵਾਯੂ ਦੇ ਮੁਤਾਬਕ ਢਲੀ ਹੋਈ ਹੈ। ਜਲਵਾਯੂ ਤਬਦੀਲੀ ਨਾਲ ਜੀਵਨ ਢੰਗ ਨਾਲ ਤਬਦੀਲੀ ਆਉਣੀ ਕੁਦਰਤੀ ਹੈ। ਧਰਤੀ ਉੱਪਰ ਵਧ ਰਹੇ ਤਾਪਮਾਨ ਦੇ ਨਤੀਜੇ ਵਜੋਂ ਰੁੱਤਾਂ ਦਾ ਖਿਸਕਣਾ, ਬਾਰਸ਼ਾਂ ਦੇ ਸਮੇਂ ਤੇ ਮਿਕਦਾਰ ਵਿੱਚ ਤਬਦੀਲੀ, ਝੱਖੜ, ਸਮੁੰਦਰੀ ਤੂਫ਼ਾਨਾਂ ਦੀ ਵਧ ਰਹੀ ਗਿਣਤੀ ਤੇ ਭਿਆਨਕਤਾ, ਸੋਕੇ, ਹੜ੍ਹ ਵਰਗੀਆਂ ਅਲਾਮਤਾਂ ਪੈਦਾ ਹੋ ਰਹੀਆਂ ਹਨ। ਜਲਵਾਯੂ ਤਬਦੀਲੀ ਦੀਆਂ ਇਹ ਮਾਰਾਂ ਗਰੀਬਾਂ ਤੇ ਸਾਧਨਵਿਹੂਣੇ ਲੋਕਾਂ ਤੇ ਜ਼ਿਆਦਾ ਤੇ ਜਲਦੀ ਪੈਂਦੀਆਂ ਹਨ। ਭਾਵੇਂ ਕਿ ਪ੍ਰਭਾਵਿਤ ਇਨ੍ਹਾਂ ਨਾਲ ਹਰ ਕੋਈ ਹੁੰਦਾ ਹੈ।

ਅੱਜ ਦਾ ਵਿਕਾਸ ਮਾਡਲ ਊਰਜਾ ਆਧਾਰਿਤ ਹੈ। ਊਰਜਾ, ਤੇਲ, ਕੋਲਾ, ਬਾਲਣ ਨਾਲ ਪੈਦਾ ਹੁੰਦੀ ਹੈ ਅਤੇ ਇਸ ਦੀ ਰਹਿੰਦ-ਖੂੰਹਦ ਕਾਰਬਨ ਡਾਈਆਕਸਾਈਡ ਵਾਯੂਮੰਡਲ ਵਿੱਚ ਜਮ੍ਹਾ ਹੁੰਦੀ ਰਹਿੰਦੀ ਹੈ। ਹੁਣ ਤੱਕ ਇਸ ਕਾਰਬਨ ਦਾ ਵਾਧਾ ਵਾਯੂਮੰਡਲ ਵਿੱਚ ਏਨਾ ਕੁ ਹੋ ਚੁੱਕਾ ਹੈ ਕਿ ਇਸ ਨੇ ਧਰਤੀ ਦਾ ਤਾਪਮਾਨ ਵਧਾਉਣਾ ਸ਼ੁਰੂ ਕਰ ਦਿੱਤਾ ਹੈ। ਕਾਰਬਨ ਡਾਈਆਕਸਾਈਡ ਗਰੀਨ ਹਾਊਸ ਗੈਸਾਂ ਵਿੱਚ ਸ਼ੁਮਾਰ ਹੁੰਦੀ ਹੈ। ਉਦਯੋਗ, ਉਦਯੋਗਿਕ ਖ਼ੇਤੀ, ਟਰਾਂਸਪੋਰਟ, ਥਰਮਲ ਪਾਵਰ ਪਲਾਂਟ ਆਦਿ ਇਸ ਦੇ ਪੈਦਾਇਸ਼ੀ ਸੋਮੇ ਹਨ। ਇਸ ਵਿਕਾਸ ਮਾਡਲ ਵਿੱਚ ਕੌਣ ਕਿੱਥੇ ਪਹੁੰਚਿਆ ਹੈ, ਇਸ ਨੂੰ ਵਿਕਸਿਤ, ਅਰਧ ਵਿਕਸਿਤ ਅਤੇ ਅਣ ਵਿਕਸਿਤ ਵਰਗੇ ਦਰਜਿਆਂ ਨਾਲ ਜਾਣਦੇ ਹਾਂ। ਇਸ ਨਾਲ ਇਹ ਗੱਲ ਵੀ ਨਿਰਧਾਰਿਤ ਹੁੰਦੀ ਹੈ ਕਿ ਕੌਣ ਮੁਲਕ ਕਿੰਨੀ ਕਾਰਬਨ ਵਾਤਾਵਰਣ ਵਿੱਚ ਸੁੱਟ ਰਿਹਾ ਹੈ। ਜ਼ਾਹਿਰ ਹੈ ਕਿ ਵਿਕਸਿਤ ਮੁਲਕ ਇਸ ਵਿਗਾੜ ਦੇ ਵੱਡੇ ਭਾਗੀਦਾਰ ਹਨ।

ਸੰਸਾਰ ਪੱਧਰੀ ਇਸ ਕਾਨਫਰੰਸ ਵਿੱਚ ਦੁਨੀਆਂ ਭਰ ਦੇ 192 ਮੁਲਕਾਂ ਨੇ ਸ਼ਿਰਕਤ ਕਰਨੀ ਸੀ। ਹਫ਼ਤਾ ਭਰ ਚੱਲਣ ਵਾਲੀ ਇਸ ਕਾਨਫਰੰਸ ਬਾਰੇ ਚਿੰਤਕਾਂ, ਸਿਆਸਤਦਾਨਾਂ, ਸਾਇੰਸਦਾਨਾਂ, ਮੁਨਾਫ਼ੇਖ਼ੋਰਾਂ, ਅਮੀਰ ਅਤੇ ਗਰੀਬ ਮੁਲਕਾਂ ਦੇ ਨੁਮਾਇੰਦਿਆਂ ਵਿੱਚ ਚਰਚਾ ਹੁੰਦੀ ਰਹੀ। ਦੁਨੀਆਂ ਦੇ 45 ਮੁਲਕਾਂ ਦੇ 56 ਅਖ਼ਬਾਰਾਂ ਨੇ 7 ਦਸੰਬਰ ਨੂੰ ਇਸ ਕਾਨਫਰੰਸ ਬਾਰੇ ਇੱਕ ਸਾਂਝੀ ਸੰਪਾਦਕੀ ਲਿਖੀ। ਇਸ ਸੰਪਾਦਕੀ ਵਿੱਚ ਸੰਸਾਰ ਦੇ ਆਗੂਆਂ ਨੂੰ ਅਪੀਲ ਕੀਤੀ ਗਈ ਕਿ ਆਪਸੀ ਝਗੜਿਆਂ ਦੀ ਬਜਾਏ ਕਿਸੇ ਸਰਵ ਪ੍ਰਮਾਣਿਤ ਤੇ ਸਥਾਈ ਹੱਲ ਵਾਸਤੇ ਕੋਸ਼ਿਸ਼ ਕੀਤੀ ਜਾਵੇ। ਗਰੀਬ ਮੁਲਕਾਂ ਦੀ ਮਦਦ, ਅਮੀਰਾਂ ਵੱਲੋਂ ਗੈਸ ਨਿਕਾਸੀ ਤੇ ਕੰਟ੍ਰੋਲ, ਅਮੀਰਾਂ ਦੀ ਜੀਵਨ ਜਾਚ ਵਿੱਚ ਤਬਦੀਲੀ, ਖ਼ਪਤ ਸਭਿਆਚਾਰ ਤੋਂ ਗੁਰੇਜ਼ ਵਗੈਰਾ ਵਰਗੀਆਂ ਕਈ ਗੱਲਾਂ ਨੂੰ ਇਸ ਕਾਨਫਰੰਸ ਦੇ ਫੈਸਲੇ ਦਾ ਹਿੱਸਾ ਬਣਾਉਣ ਬਾਰੇ ਲਿਖਿਆ ਗਿਆ। ਰਾਸ਼ਟਰਪਤੀ ਓਬਾਮਾ ਤੋਂ ਲੈ ਕੇ ਛੋਟੇ ਜਿਹੇ ਟਾਪੂ ਤਵਾਲੂ ਦੇ ਪ੍ਰਧਾਨ ਤੱਕ ਹਰ ਮੁਲਕ ਦੇ ਨੁਮਾਇੰਦੇ ਕਿਸੇ ਨਾ ਕਿਸੇ ਤਵੱਕੋ ਨਾਲ ਇਸ ਕਾਨਫਰੰਸ ਵਿੱਚ ਸ਼ਾਮਲ ਹੋਏ।

**ਇਹ ਕਾਨਫਰੰਸ ਕਿਉਂ:** ਦੁਨੀਆਂ ਦੀ ਜਲਵਾਯੂ ਤਬਦੀਲੀ ਨੂੰ ਲੈ ਕੇ ਪਿਛਲੇ ਦੋ ਤਿੰਨ ਦਹਾਕਿਆਂ ਤੋਂ ਚਰਚਾ ਚੱਲ ਰਹੀ ਹੈ। 1988 ਵਿੱਚ World Meteorology organization ਅਤੇ United Nation Enviroment Programme ਨੇ ਇੱਕ ਪੈਨਲ ਬਣਾਇਆ ਜਿਸ ਨੂੰ ਇੰਟਰ ਗਵਰਮੈਂਟਲ ਪੈਨਲ ਆਨ ਕਲਾਈਮੇਟ ਚੇਂਜ ਕਿਹਾ ਜਾਂਦਾ ਹੈ। ਇਸ ਦਾ ਕੰਮ ਇਹ ਦੇਖਣਾ ਹੈ ਕਿ ਧਰਤੀ ਦੇ ਤਾਪਮਾਨ ਨੂੰ ਮਨੁੱਖ ਦੁਆਰਾ ਕੀਤੇ ਜਾ ਰਹੇ ਵਾਧੇ ਦਾ ਅਲਾਰਮ ਜੋ ਵਿਗਿਆਨੀ ਦੇ ਰਹੇ ਹਨ, ਇਸ ਵਿੱਚ ਕੀ ਸੱਚਾਈ ਹੈ। ਇਸ ਦੇ ਤਹਿਤ 1990 ਵਿੱਚ ਯੂ.ਐੱਨ.ਓ. ਦੀ ਅਸੈਂਬਲੀ ਨੇ ਇੱਕ ਸੰਸਥਾ ਬਣਾਈ ਜਿਸ ਨੂੰ ਯੂਨਾਈਟਡ ਨੇਸ਼ਨਜ਼ ਫਰੇਮ ਵਰਕ ਕਨਵੈਨਸ਼ਨ ਆਨ ਕਲਾਈਮੇਟ ਚੇਂਜ ਕਿਹਾ ਜਾਂਦਾ

ਹੈ। ਇਸ ਦੇ ਤਹਿਤ 1992 ਵਿੱਚ ਰੀਓਡੀ ਜਨੈਰੋ ਵਿੱਚ ਕਾਨਫਰੰਸ ਵੀ ਕੀਤੀ ਗਈ।

**ਇਸ ਸੰਸਥਾ ਦੇ ਟੀਚੇ:**

o ਵਾਯੂਮੰਡਲ ਵਿੱਚ ਗਰੀਨ ਹਾਊਸ ਗੈਸਾਂ ਨੂੰ ਇਸ ਪੱਧਰ ਤੱਕ ਸੀਮਿਤ ਕਰ ਦਿੱਤਾ ਜਾਵੇ ਕਿ ਅੱਗੇ ਤੋਂ ਇਸ ਵਿੱਚ ਕੋਈ ਦਖ਼ਲ ਨਾ ਹੋ ਸਕੇ।

o ਇਸ ਕੰਮ ਵਾਸਤੇ ਸਮਾਂ ਸੀਮਾ ਨਿਰਧਾਰਿਤ ਕੀਤੀ ਜਾਵੇ, ਜਿਸ ਨਾਲ ਈਕੋ ਸਿਸਟਮ (ਮੋਟੇ ਤੌਰ ਤੇ ਵਸੇਬੇ) ਆਪਣੇ ਆਪ ਨੂੰ ਬਦਲੇ ਜਲਵਾਯੂ ਮੁਤਾਬਕ ਢਾਲ ਸਕਣ।

o ਮੈਂਬਰ ਦੇਸ਼ ਹਰ ਸਾਲ ਇਨ੍ਹਾਂ ਗੱਲਾਂ ਦਾ ਲੇਖਾ ਜੋਖਾ ਕਰਨ ਲਈ ਇਕੱਠੇ ਹੁੰਦੇ ਹਨ, ਜਿਸ ਦੀਆਂ ਹੁਣ ਤੱਕ 14 ਮੀਟਿੰਗਾਂ ਹੋ ਚੁੱਕੀਆਂ ਹਨ।

**ਕਾਨਫਰੰਸ ਦੀ ਅਹਿਮੀਅਤ:**

ਇਸ ਕਾਨਫਰੰਸ ਦੀ ਅਹਿਮੀਅਤ ਇਸ ਗੱਲ ਨਾਲ ਵਧ ਗਈ ਕਿ 'ਕਿਓਟੋ ਪ੍ਰੋਟੋਕੋਲ' ਦੀ ਸਮਾਂ ਸੀਮਾ ਖ਼ਤਮ ਹੋਣ ਵਾਲੀ ਹੈ। 7 ਦਸੰਬਰ 1997 ਨੂੰ ਜਪਾਨ ਦੇ ਸ਼ਹਿਰ ਕਿਓਟੋ ਵਿੱਚ ਇੱਕ ਵਾਰਤਾ ਹੋਈ ਸੀ ਜਿਸ ਦੇ ਮਤੇ ਨੂੰ ਕਿਓਟੋ ਪ੍ਰੋਟੋਕੋਲ ਕਿਹਾ ਜਾਂਦਾ ਹੈ। ਇਹ ਇੱਕ ਅਹਿਮ ਕਦਮ ਸੀ। ਇਸ ਮਤੇ ਰਾਹੀਂ ਉਦਯੋਗਿਕ ਮੁਲਕਾਂ ਉੱਪਰ ਵਾਤਾਵਰਣ ਵਿੱਚ ਕਾਰਬਨ ਨਿਕਾਸੀ ਘੱਟ ਕਰਨ ਦੀ ਸ਼ਰਤ ਲਾਈ ਗਈ। ਜਿਸ ਅਨੁਸਾਰ 1990 ਵਿੱਚ ਕੋਈ ਮੁਲਕ ਜਿੰਨੀ ਕਾਰਬਨ ਵਾਯੂਮੰਡਲ ਵਿੱਚ ਸੁੱਟ ਰਿਹਾ ਸੀ, ਉਹ ਮੁਲਕ ਸੰਨ 2008-12 ਤੱਕ ਇਸ ਦੀ ਮਿਕਦਾਰ 90 ਦੇ ਪੱਧਰ ਤੋਂ 6-8 ਪ੍ਰਤੀਸ਼ਤ ਤੱਕ ਘੱਟ ਕਰੇ। ਅਗਲਾ ਪ੍ਰੋਗਰਾਮ ਉਲੀਕਣ ਲਈ ਇਹ ਕਾਨਫਰੰਸ ਕੀਤੀ ਗਈ ਹੈ ਪਰ ਹਕੀਕਤ ਇਹ ਹੋਈ ਕਿ ਉਦਯੋਗਿਕ ਮੁਲਕਾਂ ਦੀ ਕਾਰਬਨ ਨਿਕਾਸੀ ਦਰ ਘਟਣ ਦੀ ਬਜਾਏ 2006 ਤੱਕ 14.5 ਪ੍ਰਤੀਸ਼ਤ ਤੱਕ ਵਧ ਗਈ। ਹੁਣ ਮੁੱਦਾ ਇਹ ਬਣ ਗਿਆ ਕਿ ਕੀ ਇਸ ਪ੍ਰੋਟੋਕੋਲ ਦਾ ਭੋਗ ਪਾ ਦਿੱਤਾ ਜਾਵੇ ਜਾਂ ਇਸ ਦੀ ਮਿਆਦ ਵਿੱਚ ਵਾਧਾ ਕਰ ਦਿੱਤਾ ਜਾਵੇ। ਇਹ ਪਹਿਲੀ ਵਾਰ ਹੋਇਆ ਕਿ ਘੱਟ ਵਿਕਸਿਤ ਮੁਲਕਾਂ ਨੇ ਇਕੱਠੇ ਹੋ ਕੇ ਰੌਲਾ ਪਾਇਆ ਕਿ ਕਿਓਟੋ ਪ੍ਰੋਟੋਕੋਲ ਤੇ ਪਹਿਰਾ ਦਿੱਤਾ ਜਾਵੇ ਅਤੇ ਅਮੀਰ ਮੁਲਕਾਂ ਤੇ ਕਾਰਬਨ ਨਿਕਾਸੀ ਦਰ ਘੱਟ ਕਰਨ ਲਈ ਦਬਾਅ ਪਾਇਆ ਜਾਵੇ। ਬੁਨਿਆਦੀ ਮੁਲਕਾਂ (ਬ੍ਰਾਜ਼ੀਲ, ਦੱਖਣੀ ਅਫ਼ਰੀਕਾ, ਭਾਰਤ, ਚੀਨ) ਦੀ ਇਸ ਵਿੱਚ ਅਹਿਮ ਭੂਮਿਕਾ ਸੀ।

**ਕਾਨਫਰੰਸ ਦੀ ਰੌਚਕਤਾ:** ਦੇਖਣ ਵਾਲੀ ਗੱਲ ਇਹ ਹੈ ਕਿ ਇਹ ਕਾਨਫਰੰਸ ਮਹਿਜ਼ ਇੱਕ ਜਲਵਾਯੂ ਤਬਦੀਲੀ ਦੀ ਕਾਨਫਰੰਸ ਨਾ ਰਹਿ ਕੇ ਇੱਕ ਸਿਆਸੀ ਪਿੜ ਬਣ ਗਈ। ਜਲਵਾਯੂ ਤਬਦੀਲੀ ਦੇ ਮੁੱਦੇ ਨਾਲੋਂ ਇਹ ਦੋ ਅਲੱਗ-ਅਲੱਗ ਸੰਸਾਰ ਦ੍ਰਿਸ਼ਟੀਕੋਣਾਂ ਦਾ ਅਖ਼ਾੜਾ ਬਣ ਗਈ।

ਵਿਕਸਿਤ ਦੇਸ਼ ਇਸ ਗੱਲ ਲਈ ਬਜਿਦ ਸਨ ਕਿ ਕਾਰਬਨ ਨਿਕਾਸੀ ਘੱਟ ਕਰਨ ਦੀ ਸ਼ਰਤ ਹਰ ਉੱਪਰ ਬਰਾਬਰ ਲਾਗੂ ਹੋਣੀ ਚਾਹੀਦੀ ਹੈ। ਜਦੋਂ ਕਿ ਵਿਕਾਸਸ਼ੀਲ ਦੇਸ਼ ਪਹਿਲੀ ਵਾਰ ਇਸ ਗੱਲ ਲਈ ਅੜ ਗਏ ਕਿ ਪਹਿਲਾਂ ਜਿਸ ਨੇ ਜਿੰਨਾ ਗੰਦ ਪਾਇਆ ਹੈ, ਉਹ ਓਨੀ ਜ਼ਿੰਮੇਵਾਰੀ ਕਬੂਲੇ ਅਤੇ ਹਰਜ਼ਾਨਾ ਅਦਾ ਕਰੇ। ਗੱਲ ਠੀਕ ਹੈ ਕਿਉਂਕਿ ਉਦਯੋਗ ਕ੍ਰਾਂਤੀ ਤੋਂ ਲੈ ਕੇ ਲਗਭਗ 150 ਸਾਲ ਤੋਂ ਪੱਛਮੀ ਮੁਲਕ ਵਾਤਾਵਰਣ ਨੂੰ ਪਲੀਤ ਕਰ ਰਹੇ ਹਨ। ਗਰੀਨ ਹਾਊਸ ਗੈਸਾਂ ਦੀ ਇਹ ਖਾਸੀਅਤ ਹੈ ਕਿ ਇਹ ਸਾਲਾਂ ਬੱਧੀ ਵਾਯੂਮੰਡਲ ਵਿੱਚ ਟਿਕੀਆਂ ਰਹਿ ਸਕਦੀਆਂ ਹਨ। ਸੋ ਹਰ ਮੁਲਕ ਦਾ ਪ੍ਰਦੂਸ਼ਣ ਖਾਤਾ ਵਾਯੂਮੰਡਲ ਵਿੱਚ ਮੌਜੂਦ ਹੈ। ਪੱਛਮੀ ਮੁਲਕਾਂ ਵਿੱਚ ਕਿਸੇ ਮੁਲਕ ਦੀ ਤਰੱਕੀ ਦਾ ਪੈਮਾਨਾ ਉਸ ਦੀਆਂ ਚਿਮਨੀਆਂ ਵਿੱਚੋਂ ਨਿਕਲਦਾ ਧੂੰਆਂ ਹੁੰਦਾ ਸੀ। ਇਹ ਧੂੰਆਂ ਅੱਜ ਵੀ ਬਰਕਰਾਰ ਹੈ।

ਹੁਣ ਵਿਰੋਧਾਭਾਸ ਇਹ ਹੈ ਕਿ ਜੇ ਕਾਰਬਨ ਨਿਕਾਸੀ ਤਰੱਕੀ ਦਾ ਮਿਆਰ ਹੈ ਤਾਂ ਪ੍ਰਦੂਸ਼ਣ ਤੇ ਤਰੱਕੀ ਜੁੜੇ ਹੋਏ ਹਨ। ਜੇ ਗਰੀਬ ਮੁਲਕਾਂ ਉੱਪਰ ਇਹ ਪਾਬੰਦੀ ਠੋਸੀ ਜਾਂਦੀ ਹੈ ਤਾਂ ਉਹ ਕਦੇ ਵੀ ਵਿਕਾਸ ਨਹੀਂ ਕਰ ਸਕਣਗੇ। ਦੂਜੇ ਪਾਸੇ ਉਦਯੋਗਿਕ ਮੁਲਕ ਵਾਤਾਵਰਣ ਵਿੱਚ ਆਪਣੇ ਹਿੱਸੇ ਨਾਲੋਂ ਜ਼ਿਆਦਾ ਗੰਦ ਪਹਿਲਾਂ ਹੀ ਪਾ ਚੁੱਕੇ ਹਨ/ਪਾ ਰਹੇ ਹਨ ਪਰ ਜ਼ਿੰਮੇਵਾਰੀ ਕਬੂਲਣ ਲਈ ਤਿਆਰ ਨਹੀਂ। ਦੇਖਣ ਨੂੰ ਭਾਵੇਂ ਇਹ ਗੱਲ ਸਿੱਧੀ ਲਗਦੀ ਹੈ ਪਰ ਸੌਖੀ ਨਹੀਂ। ਡਾਢੇ ਦਾ ਸੱਤੀਂ ਵੀਹੀਂ ਸੌ ਵਾਲੀ ਗੱਲ ਹੈ।

**ਕਾਨਫਰੰਸ ਦੇ ਦ੍ਰਿਸ਼:** ਡੈਨਮਾਰਕ ਦੀ ਰਾਜਧਾਨੀ ਕੋਪਨਹੈਗਨ ਵਿੱਚ ਹਜ਼ਾਰਾਂ ਦੀ ਤਾਦਾਤ ਵਿੱਚ ਲੋਕ ਇਕੱਠੇ ਹੋਏ। 192 ਮੁਲਕਾਂ ਦੇ ਨੁਮਾਇੰਦਿਆਂ ਤੋਂ ਬਿਨਾਂ ਸੰਸਾਰ ਭਰ ਦੇ ਵਾਤਾਵਰਣ ਪ੍ਰੇਮੀ, ਇਨਸਾਫ਼ ਪਸੰਦ ਲੋਕ, ਮਨੁੱਖੀ ਹੱਕਾਂ ਦੇ ਪਹਿਰੇਦਾਰ, ਕਈ ਤਰ੍ਹਾਂ ਦੀਆਂ ਜਥੇਬੰਦੀਆਂ ਦੇ ਲੋਕ, ਛੋਟੇ ਟਾਪੂਆਂ ਦੇ ਵਸਨੀਕ, ਮੀਡੀਆ, ਫਿਲਮ ਸਟਾਰ ਆਦਿ ਹਜ਼ਾਰਾਂ ਦੀ ਤਾਦਾਦ ਵਿੱਚ ਲੁੱਟ ਆਧਾਰਿਤ ਵਿਕਾਸ ਮਾਡਲ ਅਤੇ ਇਸ ਦੇ ਚਾਲਕਾਂ, ਮਾਲਕਾਂ ਦੇ ਖਿਲਾਫ਼ ਆਵਾਜ਼ ਬੁਲੰਦ ਕਰਦੇ ਰਹੇ। ਕੋਪਨਹੈਗਨ ਦੇ ਵਸਨੀਕਾਂ ਨੇ ਪਹਿਲੀ ਵਾਰ ਏਨਾ ਰੌਲਾ ਤੇ ਇੰਨੀ ਵੰਨ ਸੁਵੰਨਤਾ ਦੇ ਦੀਦਾਰ ਕੀਤੇ। ਡੈਨਮਾਰਕ ਦੀ ਪੁਲਿਸ ਨੇ ਮੁਜ਼ਾਹਰਾਕਾਰੀਆਂ, ਕੈਮਰਾਮੈਨਾਂ, ਟੀ.ਵੀ. ਚੈਨਲਾਂ, ਅਖ਼ਬਾਰ ਨਵੀਸਾਂ, ਸਭਿਆਚਾਰਕ ਇਕਾਈਆਂ ਆਦਿ ਨੂੰ ਵਰਜਣ ਲਈ ਡੰਡਿਆਂ, ਮਿਰਚਾਂ ਆਦਿ ਦੀ ਵਰਤੋਂ ਕੀਤੀ। ਇਹ ਦ੍ਰਿਸ਼ ਉਸ ਬੈਲੇ ਸੈਂਟਰ ਦਾ ਹੈ ਜਿੱਥੇ ਕਾਨਫਰੰਸ ਹੋ ਰਹੀ



ਸੀ। ਕਾਨਫਰੰਸ ਹਾਲ ਅੰਦਰਹਰ ਤਰ੍ਹਾਂ ਦੀ ਸਿਆਸੀ, ਸਮਾਜੀ, ਆਰਥਿਕ ਤਿਕੜਮਬਾਜੀ ਹੋ ਰਹੀ ਸੀ। ਨਿੱਤ ਨਵੇਂ ਡਰਾਫਟ, ਡਰਾਫਟ ਲੀਕ ਹੋਣ/ਕਰਨ ਦੀਆਂ ਚਾਲਾਂ, ਲੁਕਵੇਂ ਦੋਹਰੇ ਅਰਥਾਂ ਵਾਲੇ ਸ਼ਬਦ, ਗਰੀਬ ਮੁਲਕਾਂ ਨੂੰ 10 ਅਰਬ ਡਾਲਰਾਂ ਤੋਂ ਸ਼ੁਰੂ ਕਰਕੇ ਬੁਰਕੀ ਵੱਡੀ ਕਰਨ ਵਰਗੀਆਂ ਚਾਲਾਂ, ਸਹਾਇਤਾ ਦੇ ਨਾਂ ਤੇ ਰਿਸ਼ਵਤ ਅਤੇ ਮੁਲਕਾਂ ਅੰਦਰ ਵੰਡੀਆਂ ਪਾਉਣ ਵਾਲੀਆਂ ਸਿਆਸੀ, ਮਾਲੀ, ਸਭ ਜੁਗਤਾਂ ਚੱਲ ਰਹੀਆਂ ਸਨ। ਪੂੰਜੀਵਾਦ ਦਾ ਕਰੂਰ ਚਿਹਰਾ ਨੰਗਾ ਹੋ ਰਿਹਾ ਸੀ। ਸੰਸਾਰ ਦੀ ਹੋਂਦ ਨੂੰ ਖ਼ਤਰੇ ਦੀ ਰੌਸ਼ਨੀ ਵਿੱਚ ਵੀ ਮੁਨਾਫ਼ੇ ਨੂੰ ਅੱਗੇ ਰੱਖਿਆ ਜਾ ਰਿਹਾ ਸੀ। ਸੰਸਾਰ ਦੀ ਭੁੱਖੀ ਮਰ ਰਹੀ, ਆਉਣ ਵਾਲੇ ਖ਼ਤਰਿਆਂ ਤੋਂ ਅਨਪੜ੍ਹ/ਅਣਜਾਣ ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਫ਼ਿਕਰ ਤੋਂ ਪਾਰ ਡਾਲਰ ਦੀ ਭਾਸ਼ਾ ਵਿੱਚ ਗੱਲ ਹੋ ਰਹੀ ਸੀ।

**ਕੀ ਡਾਲਰ ਖਾਧਾ ਜਾ ਸਕਦਾ ਹੈ ? ਪੀਤਾ ਜਾ ਸਕਦਾ ਹੈ ? ਜਾਂ ਇਸ ਵਿੱਚ ਸਾਹ ਲਿਆ ਜਾ ਸਕਦਾ ਹੈ ? ਵਰਗੇ ਸਿੱਧੇ ਸੁਆਲਾਂ ਦੀ ਉੱਥੇ ਕੋਈ ਥਾਂ ਨਹੀਂ ਸੀ।** ਜਲਵਾਯੂ ਵਰਗੇ ਲਾਈਫ਼ ਸਪੋਰਟ ਸਿਸਟਮ ਦਾ ਵਸਤੂਕਰਨ ਸਿਰਫ਼ ਮੁਨਾਫ਼ੇਖੋਰ ਪੂੰਜੀਪਤੀ ਹੀ ਸੋਚ ਸਕਦਾ ਹੈ। ਬੈਲੇਸੈਂਟਰ ਦੇ ਅਸਮਾਨ ਉੱਪਰ ਇੱਕ ਬਹੁਤ ਵੱਡਾ ਗਲੋਬ ਉੱਡ ਰਿਹਾ ਸੀ ਅਤੇ ਇਸ ਉੱਪਰ ਦੁਨੀਆਂ ਦਾ ਨਕਸ਼ਾ ਵਾਹਿਆ ਹੋਇਆ ਸੀ। ਇਸ ਗਲੋਬ ਨੂੰ ਉੱਪਰ ਰੱਖਣ ਲਈ ਟੈਂਕਰਾਂ ਦੇ ਟੈਂਕਰ ਗੈਸ ਬਾਲੀ ਜਾ ਰਹੀ ਸੀ। ਨਕਸ਼ੇ ਦੇ ਹਰ ਮਹਾਂਦੀਪ ਉੱਪਰ ਕਿਸੇ ਦਿਓਕੱਦ ਬਹੁਕੌਮੀ ਕਾਰਪੋਰੇਸ਼ਨ ਦਾ ਨਾਂ ਲਿਖਿਆ ਹੋਇਆ ਸੀ। ਏਸ਼ੀਆ ਮਹਾਂਦੀਪ ਉੱਪਰ ਮੈਕਡੌਨਲ ਦੀ ਮਾਲਕੀ ਦਿਖਾਈ ਹੋਈ ਸੀ। ਇਹ ਗਲੋਬ ਮੀਲਾਂ ਤੋਂ ਨਜ਼ਰ ਆਉਂਦਾ ਸੀ। ਇਹ ਕਾਨਫਰੰਸ ਦਾ ਪਤਾ ਸੀ।

**ਕਾਨਫਰੰਸ ਨਾਕਾਮ ਰਹੀ:** ਇਸ ਕਾਨਫਰੰਸ ਬਾਰੇ ਭੁਲੇਖੇ ਤਾਂ ਸਿਆਣੇ ਲੋਕਾਂ ਨੂੰ ਪਹਿਲਾਂ ਵੀ ਨਹੀਂ ਸਨ ਅਤੇ ਬਹੁਤੇ ਚਿੰਤਕ ਇਸ ਤੋਂ ਕੋਈ ਬਹੁਤੀ ਆਸ ਵੀ ਨਹੀਂ ਰੱਖ ਰਹੇ ਸਨ ਪਰ ਇੱਕ ਗੱਲ ਨਾਲ ਬਹੁਤੇ ਲੋਕ ਇਤਫ਼ਾਕ ਰੱਖਦੇ ਹਨ ਕਿ ਗਰੀਬ ਮੁਲਕਾਂ ਦਾ ਏਕਾ ਸਾਹਮਣੇ ਆਇਆ। ਦੂਜੇ ਇਹ ਕਾਨਫਰੰਸ ਅਜੋਕੇ ਸੰਸਾਰ ਦੀ ਸਹੀ ਤਰਜਮਾਨੀ ਕਰਦੀ ਸੀ ਜਿਵੇਂ ਸੰਸਾਰ ਗਰੀਬ ਅਤੇ ਅਮੀਰ ਮੁਲਕਾਂ ਵਿੱਚ ਵੰਡਿਆ ਹੋਇਆ ਹੈ। ਇਹ ਪਾੜਾ ਉੱਥੇ ਖੁੱਲ੍ਹ ਕੇ ਨਸ਼ਰ ਹੋਇਆ। ਜਿਹੜਾ ਖਰੜਾ ਬਰਾਕ ਓਬਾਮਾ ਤੇ ਚੀਨੀ ਪ੍ਰਧਾਨ ਮੰਤਰੀ ਵਿਨ ਜਿਆ ਬਾਉ ਨੇ ਪੇਸ਼ ਕੀਤਾ, ਨਾ ਤਾਂ ਕੋਈ ਕਾਨੂੰਨੀ ਬੰਦਿਸ਼ ਵਾਲਾ ਹੈ ਅਤੇ ਨਾ ਹੀ ਕਿਸੇ ਮੁੱਦੇ ਦੀ ਅਹਿਮੀਅਤ ਵਾਲਾ। ਦੋ ਹਫਤਿਆਂ ਦੇ ਰੌਲੇ-ਰੱਪੇ ਬਾਅਦ ਡੇਢ ਸਫ਼ੇ ਦਾ ਇੱਕ ਮੂੰਹ ਰਖਾਈ ਵਾਲਾ ਡਰਾਫਟ ਪੇਸ਼ ਕੀਤਾ ਗਿਆ। ਇਹ ਵੀ ਇਸ ਲਈ ਕੀਤਾ ਗਿਆ ਕਿ ਅਮਰੀਕੀ ਰਾਸ਼ਟਰਪਤੀ ਖਾਲੀ ਹੱਥ ਨਾ ਮੁੜ ਜਾਣ। ਕੋਈ ਤਾਂ ਕਾਰਗੁਜ਼ਾਰੀ ਪਾਈ ਜਾਵੇ। ਓਬਾਮਾ ਡਰਾਫਟ ਪੇਸ਼ ਕਰਨ ਲਈ ਏਨਾ ਬਿਹਬਲ ਸੀ ਕਿ ਉਹ ਬੁਨਿਆਦੀ ਮੁਲਕਾਂ ਦੀ ਚੱਲ ਰਹੀ ਮੀਟਿੰਗ ਵਿੱਚ ਪਹੁੰਚ ਗਿਆ ਅਤੇ ਕਾਹਲੀ-ਕਾਹਲੀ ਨਾਲ ਬੰਦਿਸ਼ ਰਹਿਤ ਸਿਆਸੀ ਇਕਰਾਰਨਾਮਾ ਤਿਆਰ ਕਰ ਲਿਆ ਗਿਆ। ਇਸ ਇਕਰਾਰਨਾਮੇ ਨੂੰ ਪ੍ਰਵਾਨ ਵੀ ਨਹੀਂ ਕਰਵਾਇਆ ਗਿਆ ਕਿਉਂਕਿ ਯੂ.ਐੱਨ.ਓ. ਦੀ ਮਰਿਆਦਾ ਅਨੁਸਾਰ ਹਰ ਖਰੜਾ ਸਰਵ ਪ੍ਰਮਾਣਿਤ ਹੋਣਾ ਚਾਹੀਦਾ ਹੈ। ਇਸ ਲਈ ਇਸ ਨੂੰ ਪ੍ਰਵਾਨ ਕਰਵਾਉਣ ਦੀ ਬਜਾਏ ਕਾਨਫਰੰਸ ਦੇ ਪ੍ਰਧਾਨ ਨੇ ਇਸ ਦਾ 'ਨੋਟਿਸ' ਲੈਣ ਦਾ ਐਲਾਨ ਕਰ ਦਿੱਤਾ ਪ੍ਰੰਤੂ ਗਰੀਬ ਮੁਲਕਾਂ ਜੀ-77 ਨੇ ਇਸ ਨੂੰ ਪ੍ਰਵਾਨ ਨਾ ਕਰਨ ਦਾ ਐਲਾਨ ਕੀਤਾ। ਖ਼ਾਸਕਰ ਬੁਲਾਵੀਆ, ਵੈਨਜ਼ੂਏਲਾ ਅਤੇ ਸੁਡਾਨ ਨੇ ਇਸ ਦਾ ਸਖ਼ਤ ਵਿਰੋਧ ਕੀਤਾ। ਅਸਲੀ ਮੁੱਦੇ ਬਾਰੇ ਇਸ ਵਿੱਚ ਗੱਲ ਹੀ ਕੋਈ ਨਹੀਂ ਸੀ। ਗੈਸਾਂ ਦੀ ਨਿਕਾਸੀ ਘੱਟ ਕਰਨ ਦਾ ਕੋਈ ਨਿਸ਼ਾਨਾ ਨਹੀਂ ਸੀ।

**ਇਸ ਐਲਾਨਨਾਮੇ ਵਿੱਚ ਕੀ ਹੈ :**

o ਗੈਸਾਂ ਦੀ ਨਿਕਾਸੀ ਘੱਟ ਕਰਨ ਲਈ ਮੈਂਬਰ ਦੇਸ਼ਾਂ ਨੇ ਸਹਿਯੋਗ ਦੇਣਾ ਮੰਨਿਆ ਕਿਉਂਕਿ ਵਿਗਿਆਨੀਆਂ ਦੀ ਚਿਤਾਵਨੀ ਨੂੰ ਧਿਆਨ ਵਿੱਚ ਰੱਖਦੇ ਹੋਏ ਧਰਤੀ ਦਾ ਤਾਪਮਾਨ ਵਾਧਾ 2 ਸੈਂਟੀਗਰੇਡ ਤੋਂ ਜ਼ਿਆਦਾ ਨਹੀਂ ਹੋਣਾ ਚਾਹੀਦਾ। ਯਾਨੀ ਕਿ ਮੌਜੂਦ ਤਾਪਮਾਨ ਔਸਤ ਤਾਪਮਾਨ ਨਾਲੋਂ 1.3 ਸੈਂਟੀਗਰੇਡ (2 ਸੈਂਟੀਗਰੇਡ ਦਾ ਵਾਧਾ ਉਦਯੋਗਿਕ ਯੁਗ ਤੋਂ ਪਹਿਲੇ ਤਾਪਮਾਨ ਨਾਲੋਂ)।

o ਵਿਕਾਸਸ਼ੀਲ ਦੇਸ਼ ਗੈਸ ਨਿਕਾਸੀ ਘਟਾਉਣ ਦੇ ਆਪਣੇ ਸਵੈ ਇੱਛਤ ਫ਼ੈਸਲੇ ਦੀ ਰਿਪੋਰਟ 2 ਸਾਲ ਬਾਅਦ ਦੇਣਗੇ। ਇਹ ਰਿਪੋਰਟਾਂ ਅੰਤਰ ਰਾਸ਼ਟਰੀ ਮੁਲਾਂਕਣ ਲਈ ਹੋਣਗੀਆਂ।

o ਅਮੀਰ ਮੁਲਕ ਹਰ ਸਾਲ 10 ਅਰਬ ਡਾਲਰ ਗਰੀਬ ਮੁਲਕਾਂ ਨੂੰ ਜਲਵਾਯੂ ਤਬਦੀਲੀ ਮੁਤਾਬਕ ਆਪਣੇ ਆਪ ਨੂੰ ਢਾਲਣ ਅਤੇ ਸਾਫ਼ ਸੁਥਰੀ ਤਕਨਾਲੌਜੀ ਅਪਨਾਉਣ ਵਾਸਤੇ ਤਿੰਨ ਸਾਲ ਲਈ ਦੇਣਗੇ। ਅਮੀਰ ਮੁਲਕਾਂ ਨੇ ਇੱਕ ਨਿਸ਼ਾਨਾ ਮਿਥਿਆ ਹੈ ਕਿ ਉਹ ਸੰਨ 2020 ਤੱਕ 100 ਅਰਬ ਡਾਲਰ ਪ੍ਰਤੀ ਸਾਲ ਦੇ ਸਾਧਨ ਜੁਟਾਉਣਗੇ ਅਤੇ ਗਰੀਬ ਮੁਲਕਾਂ ਨੂੰ ਦੇਣਗੇ।

o ਚੀਨ ਅਤੇ ਹੋਰ ਵਿਕਾਸਸ਼ੀਲ ਦੇਸ਼ਾਂ ਨੂੰ ਰਾਹਤ ਦੇਣ ਖ਼ਾਤਰ 2050 ਤੱਕ 50 ਪ੍ਰਤੀਸ਼ਤ ਨਿਕਾਸੀ ਘੱਟ ਕਰਨ ਦੇ ਮਦ ਵੀ ਡਰਾਫਟ ਵਿੱਚੋਂ ਖਾਰਜ ਕਰ ਦਿੱਤੀ ਗਈ ਹੈ।

o ਇਸ ਇਕਰਾਰਨਾਮੇ ਮੁਤਾਬਕ ਕਿਸੇ ਤੇ ਕਿਸੇ

ਕਿਸਮ ਦੀ ਕੋਈ ਪਾਬੰਦੀ ਨਹੀਂ ਲਗਾਈ ਗਈ। ਕੋਈ ਸਮਾਂ ਸੀਮਾ ਤੈਅ ਨਹੀਂ ਹੋਈ। ਇਹ ਪੈਸਾ ਕੌਣ ਕਿਸਨੂੰ ਕਿਵੇਂ ਦੇਵੇਗਾ, ਕੋਈ ਸ਼ਬਦ ਇਸ ਵਾਸਤੇ ਨਹੀਂ ਹੈ। ਇਹ ਰਾਸ਼ੀ ਕਿੰਨੀ ਕੁ ਹੈ ਜਿਹੜੀ ਗਰੀਬ ਮੁਲਕਾਂ ਨੂੰ ਕੋਲਾ, ਤੇਲ, ਊਰਜਾ ਦਾ ਬਦਲ ਲੱਭਣ ਲਈ ਅਤੇ ਹੜ੍ਹਾਂ, ਸੋਕੇ ਵਰਗੀਆਂ ਆਫ਼ਤਾਂ ਦਾ ਮੁਕਾਬਲਾ ਕਰਨ ਲਈ ਦਿੱਤੀ ਗਈ ਹੈ। ਜ਼ਰਾ ਮੁਕਾਬਲਾ ਕਰਕੇ ਦੇਖਦੇ ਹਾਂ।

ਸੰਸਾਰ ਭਰ ਦੇ ਗਰੀਬ ਮੁਲਕਾਂ ਨੂੰ ਜਲਵਾਯੂ ਤਬਦੀਲੀ ਦਾ ਸਾਹਮਣਾ ਕਰਨ ਲਈ-10 ਅਰਬ ਡਾਲਰ ਪ੍ਰਤੀ ਸਾਲ।

ਗਲੋਬਲ ਐਂਟਰਟੇਨਮੈਂਟ ਤੇ ਮੀਡੀਆ ਦਾ ਸਾਲ ਦਾ ਖਰਚਾ-2 ਖਰਬ ਡਾਲਰ।

ਅਮਰੀਕਾ ਦਾ ਸਲਾਨਾ ਫੌਜੀ ਖਰਚਾ-146 ਅਰਬ ਡਾਲਰ।

ਦੁਨੀਆਂ ਦਾ ਜੂਆ ਬਜ਼ਾਰ-144 ਅਰਬ ਡਾਲਰ।

ਦੁਨੀਆਂ ਦਾ ਖੇਡਾਂ ਦਾ ਖਰਚਾ-141 ਅਰਬ ਡਾਲਰ।

ਸ਼ਰਾਬ ਤੇ ਸ਼ਰਾਬ ਸਬੰਧੀ ਬਿਮਾਰੀਆਂ ਤੇ ਖਰਚ-665 ਅਰਬ ਡਾਲਰ।

ਇਸ ਵਿੱਚ ਇਹ ਵੀ ਧਿਆਨ ਰੱਖਿਆ ਗਿਆ ਹੈ ਕਿ ਇਸ ਰਾਸ਼ੀ ਨਾਲ ਕਿਸ ਨੂੰ ਕਿਵੇਂ ਖਰੀਦਣਾ ਹੈ। ਇਸੇ ਤਰ੍ਹਾਂ ਤਕਨਾਲੌਜੀ ਤਬਦੀਲ ਕਰਨ ਦੀ ਮਦ ਹੈ ਪਰ ਜਿਹੜੀ ਤਕਨਾਲੌਜੀ ਕੌਣ ਕਿਸਨੂੰ ਦੇਵੇਗਾ ਕੋਈ ਵਿਸਥਾਰ ਨਹੀਂ। ਵੈਸੇ ਵੀ ਜੇ ਦੁਨੀਆਂ ਵਿੱਚ ਅਜਿਹੀ ਕੋਈ ਸਾਫ਼ ਤਕਨਾਲੌਜੀ ਹੋਵੇ ਤਾਂ ਅਮੀਰ ਮੁਲਕ ਉਸ ਨੂੰ ਆਪ ਹੀ ਵਰਤ ਲੈਣ। ਫਿਰ ਤਾਂ ਗੈਸ ਨਿਕਾਸੀ ਦਾ ਮੁੱਦਾ ਹੀ ਨਾ ਰਹੇ। ਸੂਰਜੀ ਸ਼ਕਤੀ, ਪੌਣ ਸ਼ਕਤੀ, ਇਹ ਸਭ ਮਹਿੰਗੀਆਂ ਤਕਨੀਕਾਂ ਹਨ। ਗਰੀਬ ਮੁਲਕਾਂ ਦੇ ਵਸ ਦੀ ਗੱਲ ਨਹੀਂ। ਸਸਤੀ ਊਰਜਾ ਦਾ ਹਾਲੇ ਤੱਕ ਹੱਲ ਦੁਨੀਆਂ ਨੇ ਨਹੀਂ ਲੱਭਿਆ।

ਇਸ ਕਾਨਫਰੰਸ ਦੇ ਫ਼ੇਲ੍ਹ ਹੋਣ ਦੇ ਕਾਰਣ ਬਹੁਤ ਹੋ ਸਕਦੇ ਹਨ ਅਤੇ ਅਜਿਹਾ ਨਹੀਂ ਹੈ ਕਿ ਇਸ ਬਾਰੇ ਲੋਕ ਸੋਚ ਨਹੀਂ ਰਹੇ। ਇਸ ਬਾਰੇ ਸੁਨੀਤਾ ਨਾਰਾਇਣ ਐਡੀਟਰ 'ਡਾਊਨ ਟੂ ਅਰਥ' ਦੇ ਵਿਚਾਰ ਕੁਥਾਂ ਨਹੀਂ ਹੋਣਗੇ।

ਪਹਿਲਾ ਮੁੱਦਾ ਅਮਰੀਕਾ ਨਾਲ ਸਬੰਧ ਰੱਖਦਾ ਹੈ। ਇਹ ਮੁਲਕ ਜਿਸ ਵਿੱਚ ਦੁਨੀਆਂ ਦੀ ਸਿਰਫ਼ 4 ਪ੍ਰਤੀਸ਼ਤ ਆਬਾਦੀ ਰਹਿੰਦੀ ਹੈ। ਇਹ ਗਰੀਨ ਹਾਊਸ ਗੈਸਾਂ ਦਾ 30 ਪ੍ਰਤੀਸ਼ਤ ਭਾਗੀਦਾਰ ਹੈ ਅਤੇ ਅੱਜ ਵੀ ਦੁਨੀਆਂ ਦਾ ਦੂਜੇ ਨੰਬਰ ਦਾ ਸਭ ਤੋਂ ਵੱਡਾ ਪ੍ਰਦੂਸ਼ਨਕਾਰੀ ਹੈ। (ਪਹਿਲਾ ਨੰਬਰ ਚੀਨ ਦਾ ਹੈ।) ਪਿਛਲੇ 20 ਸਾਲ ਤੋਂ ਸੰਸਾਰ ਭਰ ਦੇ ਲੋਕ ਅਮਰੀਕਾ ਨੂੰ ਟੇਬਲ ਤੇ ਲਿਆਉਣ ਲਈ ਸਿਰ ਤੋੜ ਕੋਸ਼ਿਸ਼ ਕਰ ਰਹੇ ਹਨ। ਸੰਸਾਰ ਭਾਈਚਾਰੇ ਨੇ ਜਲਵਾਯੂ ਤਬਦੀਲੀ ਤੇ ਖਰੜੇ ਮੁੜ ਸੋਧ ਕੇ ਲਿਖੇ, ਆਪਣੇ ਟੀਚੇ ਨੀਵੇਂ ਵੀ ਕਰ ਕੇ ਵੇਖ ਲਏ, ਐਕਸ਼ਨ ਟਾਲ ਦਿੱਤੇ ਅਤੇ ਆਪਣੇ ਹੀ ਸੁਝਾਵਾਂ ਨੂੰ ਬਹੁਤ ਘੱਟ ਕਰਕੇ ਦੇਖ ਲਿਆ। ਹਰ ਵਾਰ ਜਦੋਂ ਵੀ ਕੋਈ ਫ਼ੈਸਲਾ ਹੋਣ ਲਗਦਾ ਅਮਰੀਕਾ ਇਸ ਨੂੰ ਰੱਦ ਕਰ ਦਿੰਦਾ। ਇਸ ਵਾਰ ਵੀ ਅਜਿਹਾ ਹੀ ਹੋਇਆ।

ਅਮਰੀਕੀ ਰਾਸ਼ਟਰਪਤੀ ਆਪਣੇ ਛੱਲੇਦਾਰ ਭਾਸ਼ਣ ਨਾਲ ਲੈਸ ਹੋ ਕੇ ਆਇਆ ਪਰ ਕਾਰਗੁਜ਼ਾਰੀ ਕੋਈ ਨਹੀਂ। ਅਮਰੀਕਾ ਨੇ 1980 ਦੇ ਪੱਧਰ ਤੋਂ ਗੈਸ ਨਿਕਾਸੀ ਸਿਰਫ਼ 3 ਪ੍ਰਤੀਸ਼ਤ ਘੱਟ ਕਰਨ ਦਾ ਵਾਧਾ ਕੀਤਾ। ਜਦੋਂ ਕਿ ਸੰਸਾਰ ਦੀ ਆਸ 40 ਪ੍ਰਤੀਸ਼ਤ ਦੀ ਹੈ। ਗਰੀਬ ਮੁਲਕਾਂ ਨੂੰ ਦਿੱਤੀ ਜਾਣ ਵਾਲੀ ਸਹਾਇਤਾ (ਰਿਸ਼ਵਤ) ਵਿੱਚ ਅਮਰੀਕਾ ਨੇ ਸਿਰਫ਼ 3.6 ਅਰਬ ਡਾਲਰ ਦੇਣੇ ਮੰਨੇ ਹਨ। ਇਸੇ ਤਰ੍ਹਾਂ ਓਬਾਮਾ ਨੇ ਬਹੁਦਿਸ਼ਾਵੀ ਗੱਲਬਾਤ ਨੂੰ ਘਰੇਲੂ ਤੱਕ ਸੀਮਿਤ ਕਰ ਦਿੱਤਾ ਅਤੇ ਕਾਨੂੰਨੀ ਬੰਦਿਸ਼ ਨੂੰ ਸਵੈ ਇੱਛਤ ਨਾਲ ਬਦਲ ਦਿੱਤਾ। ਇਹੀ ਸੁਆਲ ਹੈ ਕਿ ਅਮਰੀਕਾ ਨੂੰ ਕਿਵੇਂ ਨਜਿੱਠਿਆ ਜਾਵੇ। ਦੁਨੀਆਂ ਕਿੰਨੀ ਕੁ ਝੁਕ ਸਕਦੀ ਹੈ। ਕਿਵੇਂ ਇਸ ਮਹਾਂ ਦਾਨਵ ਨੂੰ ਸੰਸਾਰ ਜਮਹੂਰੀਅਤ ਦਾ ਅਹਿਸਾਸ ਕਰਵਾਇਆ ਜਾਵੇ। ਦੂਜੀ ਸਮੱਸਿਆ ਹੈ ਕਿ ਵਿਕਾਸਸ਼ੀਲ ਦੇਸ਼ ਜਿਹੜੇ ਧਰਤੀ ਤੇ ਵਾਪਰਨ ਵਾਲੀਆਂ ਤਬਦੀਲੀਆਂ ਤੋਂ ਜ਼ਿਆਦਾ ਪ੍ਰਭਾਵਿਤ ਹੁੰਦੇ ਹਨ, ਉਹ ਜਲਵਾਯੂ ਤਬਦੀਲੀ ਨੂੰ ਰੋਕਣ ਲਈ ਯਤਨਸ਼ੀਲ ਹਨ। ਜਦੋਂ ਕਿ ਵਿਕਸਿਤ ਦੇਸ਼ ਜਿਨ੍ਹਾਂ ਦੀ ਨੈਤਿਕ ਜ਼ਿੰਮੇਵਾਰੀ ਬਣਦੀ ਹੈ, ਇਸ ਲਈ ਇਹ ਨਹੀਂ ਕਿ ਕੁਝ ਨਹੀਂ ਕਰ ਰਹੇ ਬਲਕਿ ਇਸ ਤਰ੍ਹਾਂ ਦੇ ਸਮਝੌਤਿਆਂ, ਇਕਰਾਰਨਾਮਿਆਂ ਵਿੱਚ ਅੜਿੱਕੇ ਵੀ ਲਗਾ ਰਹੇ ਹਨ।



ਮਿੰਨੀ ਕਹਾਣੀ

## ਉਡੀਕ

ਮਹੇਸ਼ ਸੀਲਵੀ

ਉਸ ਦੇ ਬਾਬਾ ਜੀ ਮੌਤ ਨੂੰ ਪਿਆਰੇ ਹੋ ਗਏ ਸਨ। ਉਹ ਉਨ੍ਹਾਂ ਦੇ ਫੁੱਲ ਪਾਉਣ ਲਈ ਗੰਗਾ ਜੀ ਆਪ ਗਿਆ ਸੀ। ਉਨ੍ਹਾਂ ਦਾ ਕੁਲ ਪੁਰੋਹਿਤ ਉਸ ਨੂੰ ਵੇਖ ਕੇ ਬਹੁਤ ਖੁਸ਼ ਹੋਇਆ ਸੀ ਤੇ ਉਸ ਨੇ ਬਾਬਾ ਜੀ ਦੇ ਫੁੱਲ ਬੜੀ ਸ਼ਰਧਾ ਨਾਲ ਗੰਗਾ ਵਿੱਚ ਪਵਾਏ ਸਨ। ਫਿਰ 7 ਸਾਲ ਘਰ 'ਚ ਖੁਸ਼ੀ ਪੱਸਰੀ ਰਹੀ। ਅਚਾਨਕ ਘਰ ਤੇ ਜਿਵੇਂ ਬਿਜਲੀ ਡਿੱਗ ਪਈ। ਉਸ ਦੇ ਬਾਪੂ ਜੀ ਦੀ ਮੌਤ ਹੋ ਗਈ। ਬਾਪੂ ਦੇ ਫੁੱਲ ਪਾਉਣ ਲਈ ਉਸੇ ਨੂੰ ਜਾਣਾ ਪਿਆ। ਹਰਿਦੁਆਰ ਪਹੁੰਚ ਕੇ ਉਸ ਨੇ ਕੁਲ ਪੁਰੋਹਿਤ ਲੱਭਿਆ। ਪੁਰੋਹਿਤ ਉਸ ਨੂੰ ਵੇਖ ਕੇ ਖੁਸ਼ ਹੋਇਆ ਤੇ ਉਸ ਦੇ ਮੂੰਹੋਂ ਆਪ ਮੁਹਾਰੇ ਹੀ ਨਿਕਲਿਆ 'ਕੀ ਗੱਲ ਜਜਮਾਨ, ਬੜੀ ਦੇਰ ਬਾਅਦ ਆਇਐਂ ?' ਉਹ ਅਵਾਕ ਰਹਿ ਗਿਆ ਤੇ ਪੁਰੋਹਿਤ ਵੱਲ ਵੇਖਣ ਲੱਗਾ।



# ਵਿਗਿਆਨ ਕੀ ਹੈ



ਡਾ. ਨਵਇੰਦਰ ਸਿੰਘ

ਸਾਡੀ ਧਰਤੀ ਦਾ ਜਨਮ 4.6 ਬਿਲੀਅਨ (4.6 10') ਸਾਲ ਪਹਿਲਾਂ ਹੋਇਆ ਅਤੇ ਮਨੁੱਖ ਅੱਜ ਤੋਂ 2.6 ਮਿਲੀਅਨ (2.6 10') ਸਾਲ ਪਹਿਲਾਂ ਸਾਡੇ ਪੂਰਵਜ਼ Homo Sapiens ਤੋਂ ਵਿਕਸਿਤ ਹੋਇਆ। ਮਨੁੱਖ ਦਿਮਾਗੀ ਤੌਰ ਤੇ ਵਿਕਸਿਤ ਹੋਣ ਕਾਰਨ ਹੋਰ ਜੀਵਾਂ ਦੇ ਮੁਕਾਬਲੇ ਇਸ ਧਰਤੀ ਉੱਪਰ ਕਾਬਜ਼ ਹੋ ਗਿਆ। ਹੁਣ ਵੀ ਅਤੇ ਪਹਿਲਾਂ ਵੀ ਮਨੁੱਖ ਦੀਆਂ ਕਿਰਿਆਵਾਂ ਅਤੇ ਪ੍ਰਤੀ ਕਿਰਿਆਵਾਂ ਨੂੰ ਦੋ ਮੁੱਖ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ ਅਰਥਾਤ ਸਰੀਰਿਕ ਅਤੇ ਮਾਨਸਿਕ ਕਿਰਿਆਵਾਂ। ਇਹ ਮਾਨਸਿਕ ਜਾਂ ਦਿਮਾਗੀ ਕਿਰਿਆਵਾਂ ਹੀ ਹਨ ਜਿਹੜੀਆਂ ਮਨੁੱਖ ਨੂੰ ਵਿਕਾਸ ਦੀ ਦੌੜ ਵਿੱਚ ਬਹੁਤ ਅੱਗੇ ਲੈ ਗਈਆਂ। ਮੋਟੇ ਤੌਰ ਤੇ ਮਾਨਸਿਕ ਕਿਰਿਆਵਾਂ ਨੂੰ ਵੀ ਅੱਗੇ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ : (1) ਉਹ ਕਿਰਿਆਵਾਂ ਜਿਸ ਦੁਆਰਾ ਮਨੁੱਖ ਆਪਣੇ ਜੀਵਨ ਦੀਆਂ ਮੌਲਿਕ ਲੋੜਾਂ ਨੂੰ ਪੂਰਾ ਕਰਦਾ ਹੈ ਅਤੇ (2) ਉਹ ਕਿਰਿਆਵਾਂ ਜਿਸ ਨਾਲ ਉਹ ਆਪਣੀ ਜਗਿਆਸਾ ਜਾਂ ਆਪਣੇ ਆਲੇ-ਦੁਆਲੇ ਨੂੰ ਜਾਨਣ ਲਈ, ਕੁਦਰਤੀ ਵਰਤਾਰਿਆਂ ਨੂੰ ਸਮਝਣ ਲਈ ਸੋਚਦਾ ਹੈ। ਮਹੱਤਵਪੂਰਨ ਗੱਲ ਇਹ ਹੈ ਕਿ ਦੋਨੇ ਗੱਲਾਂ ਇੱਕ ਦੂਜੇ ਨਾਲ ਅਸਿੱਧੇ ਤਰੀਕੇ ਨਾਲ ਜੁੜੀਆਂ ਹੋਈਆਂ ਹਨ। ਪਹਿਲੀ ਦੂਸਰੀ ਦੀ ਚਾਲਕ ਸ਼ਕਤੀ ਹੈ ਅਤੇ ਦੂਸਰੀ ਪਹਿਲੀ ਦੀ। ਇਸ ਦੀ ਵਿਆਖਿਆ ਕਰਨ ਲਈ ਅਸੀਂ ਦੋ ਉਦਾਹਰਨਾਂ ਲਵਾਂਗੇ। ਪਹਿਲੀ ਇਹ ਹੈ ਕਿ ਫ਼ਸਲ ਦੀ ਵਧੇਰੇ ਉਪਜ ਲਈ ਖੇਤੀ-ਵਿਗਿਆਨ ਜ਼ਰੂਰੀ ਹੈ ਅਤੇ ਖੇਤੀ-ਵਿਗਿਆਨ ਨਵੇਂ-ਨਵੇਂ ਬੀਜ ਖੋਜਦੀ ਹੈ ਜਿਨ੍ਹਾਂ ਤੋਂ ਵਧੇਰੇ ਪੈਦਾਵਾਰ ਕੀਤੀ ਜਾ ਸਕਦੀ ਹੈ। ਦੂਸਰੀ ਉਦਾਹਰਣ ਸੋਲਿਡ ਸਟੇਟ ਭੌਤਿਕ ਵਿਗਿਆਨ ਅਤੇ ਇਲੈਕਟ੍ਰੋਨਿਕਸ ਟੈਕਨਾਲੋਜੀ ਦੀ ਹੈ। 1950 ਵਿੱਚ ਸੋਲਿਡ ਸਟੇਟ ਭੌਤਿਕ ਵਿਗਿਆਨ ਵਿੱਚ ਹੋਈਆਂ ਖੋਜਾਂ ਨੇ ਸਾਨੂੰ ਅੱਜ ਦੀ ਈਲੈਕਟ੍ਰੋਨਿਕਸ ਟੈਕਨਾਲੋਜੀ ਦਿੱਤੀ, ਜਿਸ ਉੱਪਰ ਮਨੁੱਖੀ ਜੀਵਨ ਪੂਰੀ ਤਰ੍ਹਾਂ ਨਿਰਭਰ ਹੈ। ਇਸ ਲੇਖ ਵਿੱਚ ਅਸੀਂ ਪੁਆਇੰਟ (2) ਬਾਰੇ ਵਿਸਥਾਰ ਵਿੱਚ ਅਧਿਐਨ ਕਰਾਂਗੇ। ਵਿਗਿਆਨ ਇੱਕ ਬਹੁਤ ਹੀ ਮਹੱਤਵਪੂਰਨ ਪਰ ਲੋਕਾਂ ਵਿੱਚ ਆਮ ਤੌਰ ਤੇ ਘੱਟ ਸੋਚਿਆ ਜਾਣ ਵਾਲਾ ਜਾਂ ਘੱਟ ਚਰਚਾ ਵਾਲਾ ਵਿਸ਼ਾ ਹੈ। ਪਰ ਇਹ ਬਹੁਤ ਹੀ ਸੁੰਦਰ, ਤਰਕਸ਼ੀਲ ਅਤੇ ਮਨ ਨੂੰ ਭਾਉਣ ਵਾਲਾ, ਅਸਿੱਧੇ ਰੂਪ ਵਿੱਚ ਦੁਨਿਆਵੀ ਪਦਾਰਥਾਂ ਤੇ ਗੱਲਾਂ ਤੋਂ ਪਰ੍ਹੇ ਦਾ ਵਿਸ਼ਾ ਹੈ। ਬਹੁਤ ਪਹਿਲਾਂ ਹੀ ਮਨੁੱਖ ਨੇ ਕੁਦਰਤੀ ਚੀਜਾਂ ਤੇ ਵਰਤਾਰਿਆਂ ਦੇ ਪਿੱਛੇ ਛੁਪੇ ਕਾਰਨਾਂ ਨੂੰ ਤਰਕ ਨਾਲ ਸਮਝਣ ਦੀ ਕੋਸ਼ਿਸ਼ ਕਰਨਾ ਵਿਗਿਆਨ ਅਖਵਾਉਂਦਾ ਹੈ। ਵਿਗਿਆਨ ਦਾ ਇਤਿਹਾਸ ਬਹੁਤ ਹੀ ਮਨੋਰੰਜਕ ਅਤੇ ਸਿੱਖਿਆ ਦੇਣ ਵਾਲਾ ਹੈ। ਇਤਿਹਾਸ ਨਾਲ ਹੀ ਅਸੀਂ ਵਿਗਿਆਨ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਾਂ। ਅਸੀਂ ਯੂਨਾਨੀਆਂ ਤੋਂ ਇਹ ਸਫ਼ਰ ਸ਼ੁਰੂ ਕਰਾਂਗੇ। ਜਿਹਨਾਂ ਨੇ ਸਭ ਤੋਂ ਪਹਿਲਾਂ ਕੁਦਰਤੀ ਫ਼ਲਸਫ਼ੇ ਅਤੇ ਹਿਸਾਬ ਨੂੰ ਵਿਕਸਿਤ ਕੀਤਾ। ਪੁਰਾਤਨ ਭਾਰਤ ਵਿੱਚ ਵੀ ਹਿਸਾਬ ਦਾ ਵਿਕਾਸ ਹੋਇਆ ਜਿਨ੍ਹਾਂ ਵਿੱਚੋਂ ਫ਼ਲਾਸਫ਼ਰ ਆਰੀਆ ਭੱਟ ਮੁੱਖ ਸੀ।

(1) ਯੂਨਾਨੀ : 500 ਬੀ.ਸੀ. ਦੇ ਲਗਭਗ ਯੂਨਾਨ ਦੀ ਸੱਭਿਅਤਾ ਆਪਣੇ ਸਮੇਂ ਵਿੱਚ ਪੂਰੇ ਵਿਕਾਸ ਤੇ ਸੀ। ਯੂਨਾਨ ਨੇ ਹਿਸਾਬ ਦਾ ਮੁੱਢ ਬੰਨ੍ਹਿਆ (ਤਿਕੋਨਾਂ, ਚੱਕਰ, ਜਿਓਮੈਟਰੀ ਆਦਿ) ਅਤੇ ਕਈ ਕੁਦਰਤੀ ਫ਼ਲਸਫ਼ੇ ਦੇ ਸਿਧਾਂਤ ਇਜ਼ਾਦ ਕੀਤੇ। ਅਸੀਂ ਦੇਖਾਂਗੇ ਕਿ ਉਹਨਾਂ ਦਾ ਫ਼ਲਸਫ਼ਾ ਕਾਫੀ ਗਲਤ ਸੀ, ਪਰ ਫਿਰ ਵੀ ਉਹਨਾਂ ਨੇ ਕੁਦਰਤੀ ਵਰਤਾਰਿਆਂ ਨੂੰ ਸਮਝਣ ਦਾ ਯਤਨ ਕੀਤਾ। ਕਿਸੇ ਵਰਤਾਰੇ ਨੂੰ ਸਮਝਣ ਦੀ ਕੋਸ਼ਿਸ਼ ਕਰਨਾ ਵਿਗਿਆਨਕ ਵਿਸ਼ਲੇਸ਼ਣ ਦਾ ਪਹਿਲਾ ਕਦਮ ਹੈ।

(1) ਥੇਲਜ਼ : ਮਾਈਲੀਟਸ ਸ਼ਹਿਰ ਦਾ ਥੇਲਜ਼ 624 ਬੀ.ਸੀ. ਵਿੱਚ ਪੈਦਾ ਹੋਇਆ ਅਤੇ 547 ਬੀ.ਸੀ. ਵਿੱਚ ਮਰਿਆ। ਉਸਨੂੰ ਚੁੰਬਕਾਂ ਦੇ ਖਿਚਾਓਪਨ ਅਤੇ ਸਟੇਟਿਕ ਇਲੈਕਟ੍ਰੀਸਿਟੀ ( ਰਬੜ ਅਤੇ ਐਮਬਰ) ਬਾਰੇ ਪਤਾ ਸੀ। ਉਸਨੂੰ ਧਰਤੀ ਦੇ ਗੋਲ ਆਕਾਰ ਬਾਰੇ ਵੀ ਗਿਆਨ ਸੀ।

(2) ਪਾਈਥਾਗੋਰਸ : (580 ਬੀ.ਸੀ.-500 ਬੀ.ਸੀ.) ਇੱਕ ਮਹਾਨ ਹਿਸਾਬਦਾਨ ਸੀ ਅਤੇ ਉਸਨੇ ਮੁੱਢਲੀ ਜਿਓਮੈਟਰੀ ਦੀ ਖੋਜ ਕੀਤੀ। ਉਸਨੂੰ ਵੀ ਧਰਤੀ ਦੇ ਗੋਲ ਆਕਾਰ ਬਾਰੇ ਗਿਆਨ ਸੀ। ਪਰ ਉਸਦੇ ਇਸ ਗਿਆਨ ਬਾਰੇ ਕੁੱਝ ਨਹੀਂ ਆਖਿਆ ਜਾ ਸਕਦਾ।

(3) ਅਨੇਕਸਾਗੋਰਸ: (500 ਬੀ.ਸੀ.-428 ਬੀ.ਸੀ) ਏਥੀਨ ਸ਼ਹਿਰ ਦਾ ਇੱਕ ਪ੍ਰਸਿੱਧ ਵਿਗਿਆਨੀ ਸੀ । ਉਸਦਾ ਵਿਚਾਰ ਸੀ ਕਿ ਚੰਦ ਦਾ ਆਪਣਾ ਕੋਈ ਪ੍ਰਕਾਸ਼ ਨਹੀਂ ਹੈ ਅਤੇ ਉਹ ਸੂਰਜ ਦੇ ਪ੍ਰਕਾਸ਼ ਨਾਲ ਚਮਕਦਾ ਹੈ। ਉਹ ਸੂਰਜ ਅਤੇ ਚੰਦ ਗ੍ਰਹਿਣ ਨੂੰ ਵੀ ਠੀਕ ਤਰ੍ਹਾਂ ਸਮਝਦਾ ਸੀ। ਅਨੈਕਸਾਗੋਰਸ ਨੇ ਪ੍ਰਮਾਣੂ ਸਿਧਾਂਤ ਦਿੱਤਾ ਜਿਸ ਅਨੁਸਾਰ ਹਰ ਇੱਕ ਵਸਤੂ ਬਹੁਤ ਹੀ ਸੂਖਮ, ਅਦਿੱਖ ਅਤੇ ਅਟੁੱਟ ਕਣਾ ਤੋਂ ਬਣੀ ਹੋਈ ਹੈ। ਉਸਨੇ ਮਾਦੇ ਦੇ

ਨਾਂ ਨਸ਼ਟ (conservation of Matter) ਹੋਣ ਦੇ ਸਿਧਾਂਤ ਦੀ ਵਿਆਖਿਆ ਪ੍ਰਮਾਣੂਆਂ ਦੇ ਨਾ ਪੈਦਾ ਕੀਤੇ ਜਾ ਸਕਣ ਤੇ ਨਾ ਹੀ ਨਸ਼ਟ ਕੀਤੇ ਜਾ ਸਕਣ ਦੇ ਗੁਣ ਨਾਲ ਕੀਤੀ। ਉਹ ਮੰਨਦਾ ਸੀ ਕਿ ਪਦਾਰਥ ਇੱਕ ਅਵਸਥਾ ਤੋਂ ਦੂਸਰੀ ਅਵਸਥਾ (conversion of Matter) ਵਿੱਚ ਤਬਦੀਲ ਕੀਤਾ ਜਾ ਸਕਦਾ ਹੈ ਪਰ ਨਸ਼ਟ ਨਹੀਂ ਕੀਤਾ ਜਾ ਸਕਦਾ।

(4) ਡੀਮੋਕ੍ਰਾਇਟਸ : (460–370 ਬੀ.ਸੀ.) ਨੇ ਅਨੈਕਸਾਗੋਰਸ ਦੇ ਪ੍ਰਮਾਣੂ ਸਿਧਾਂਤ ਨੂੰ ਅੱਗੇ ਵਧਾਇਆ ਅਤੇ ਇਸ ਬਹੁਤ ਮਸ਼ਹੂਰ ਕੀਤਾ। ਉਸਦਾ ਸਿਧਾਂਤ ਸੀ ਕਿ ਬ੍ਰਹਿਮੰਡ ਖਲਾਅ ਅਤੇ ਪ੍ਰਮਾਣੂਆਂ ਤੋਂ ਬਣਿਆ ਹੋਇਆ ਹੈ। ਪ੍ਰਮਾਣੂ ਬਹੁਤ ਹੀ ਛੋਟੇ ਅਤੇ ਅਦਿੱਖ ਹਨ ਤੇ ਉਹਨਾਂ ਨੂੰ ਨਾ ਤਾਂ ਨਸ਼ਟ ਕੀਤਾ ਜਾ ਸਕਦਾ ਹੈ ਤੇ ਨਾ ਹੀ ਪੈਦਾ ਕੀਤਾ ਜਾ ਸਕਦਾ ਹੈ। ਇਸ ਤੇ ਉਸਨੇ ਦਰਸਾਇਆ ਕਿ ਪਦਾਰਥ ਨੂੰ ਖਲਾਅ ਵਿੱਚੋਂ ਪੈਦਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਖਲਾਅ ਵਿੱਚ ਕੋਈ ਪ੍ਰਮਾਣੂ ਨਹੀਂ ਹੁੰਦੇ। ਅੱਗੇ ਚੱਲਕੇ ਅਸੀਂ ਇਹ ਦੇਖਾਂਗੇ ਕਿ ਪ੍ਰਮਾਣੂਆਂ ਨੂੰ ਅੱਗੇ ਤੋੜਿਆ ਜਾ ਸਕਦਾ ਹੈ, ਅਰਥਾਤ, ਇਲੈਕਟ੍ਰੋਨਾ, ਪ੍ਰੋਟੋਨਾ ਅਤੇ ਨਿਓਟ੍ਰੋਨਾਂ ਵਿੱਚ। ਊਰਜਾ ਨੂੰ ਪਦਾਰਥ ਵਿੱਚ ਅਤੇ ਪਦਾਰਥ ਨੂੰ ਊਰਜਾ ਵਿੱਚ ਬਦਲਿਆ ਜਾ ਸਕਦਾ ਹੈ। ਇਹ ਸਿਧਾਂਤ (E=mc2) ਮਹਾਨ ਵਿਗਿਆਨੀ ਐਲਬਰਟ ਆਈਨਸਟਾਈਨ ਨੇ 1905 ਵਿੱਚ ਦਿੱਤਾ।

(5) ਅਰਸਤੂ : (384–322 ਬੀ.ਸੀ.) ਆਪਣੇ ਸਮੇਂ ਦਾ ਸਭ ਤੋਂ ਮਹਾਨ ਫ਼ਲਾਸਫ਼ਰ ਸੀ। ਉਹ ਫ਼ਲਾਸਫ਼ਰ ਪਲੈਟੋ ਦਾ ਚੇਲਾ ਸੀ ਅਤੇ ਬਹੁਤ ਸਾਰੇ ਵਿਸ਼ਿਆ ਵਿੱਚ ਰੁਚੀ ਰੱਖਦਾ ਸੀ। ਜਿਵੇਂ ਹਿਸਾਬ , ਕੁਦਰਤੀ ਵਿਗਿਆਨ , ਮਨੋਵਿਗਿਆਨ, (ਸਮਾਜਿਕ ਵਿਗਿਆਨ) ਆਦਿ ਅਤੇ ਉਸਨੇ ਇਹਨਾਂ ਨੂੰ ਬਹੁਤ ਹੱਦ ਤੱਕ ਵਿਕਸਤ ਕੀਤਾ। ਇੱਥੇ ਅਸੀਂ ਉਸਦੇ ਵਿਗਿਆਨਿਕ ਸਿਧਾਂਤਾਂ ਬਾਰੇ ਚਰਚਾ ਕਰਾਂਗੇ। ਉਹ ਡੈਮੋਕਰੇਟਸ ਦੇ ਪ੍ਰਮਾਣੂ ਸਿਧਾਂਤ ਵਿੱਚ ਵਿਸਵਾਸ਼ ਨਹੀਂ ਸੀ ਰੱਖਦਾ । ਉਸਨੂੰ ਲਗਦਾ ਸੀ ਕਿ ਪਦਾਰਥ ਨੂੰ ਨਸ਼ਟ ਕੀਤਾ ਜਾ ਸਕਦਾ ਹੈ। ਖੋਗੋਲ ਵਿਗਿਆਨ ਵਿੱਚ ਉਸਨੇ ਦਰਸਾਇਆ ਕਿ ਧਰਤੀ ਗੋਲ ਹੈ, ਇਸ ਲਈ ਉਹ ਇਹ ਦਲੀਲ ਦਿੰਦਾ ਸੀ ਕਿ ਚੰਦ ਗ੍ਰਹਿਣ ਵੇਲੇ ਧਰਤੀ ਦਾ ਪ੍ਰਛਾਵਾਂ ਚੰਦ ਉੱਪਰ ਪੈਂਦਾ ਹੈ ਅਤੇ ਪ੍ਰਛਾਵਾਂ ਗੋਲਾਈ ਵਿੱਚ ਹੁੰਦਾ ਹੈ, ਇਸ ਲਈ ਧਰਤੀ ਗੋਲ ਹੈ। ਉਸਦਾ ਮੰਨਣਾ ਸੀ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸੂਰਜ, ਚੰਦ, ਤਾਰੇ ਆਦਿ ਇਸ ਦੇ ਦੁਆਲੇ ਘੁੰਮਦੇ ਹਨ। ਇਸ ਨੂੰ ਜੀਓਸੈਂਟਰਿਕ ਮਾਡਲ (Geocentric theory or model) ਆਖਿਆ ਜਾਂਦਾ ਹੈ। ਕਿਉਂਕਿ ਇਹ ਬ੍ਰਹਿਮੰਡ ਦਾ ਮਾਡਲ ਆਮ ਸੋਚ ਦੇ ਅਨੁਸਾਰ ਸੀ ਅਤੇ ਆਰਸਤੂ ਦਾ ਕਾਫੀ ਪ੍ਰਭਾਵ ਵੀ ਸੀ, ਲੰਬੇ ਸਮੇਂ ਲਈ (2000 ਸਾਲ !) ਇਸ ਗਲਤ ਮਾਡਲ ਨੂੰ ਠੀਕ ਮੰਨਿਆ ਗਿਆ। ਸਿਰਫ 16ਵੀਂ ਸਦੀ ਵਿੱਚ ਹੀ ਮਹਾਨ ਕਾਪਰਨਿਕਸ ਨੇ ਇਸ ਸੋਚ ਨੂੰ ਬਦਲਿਆ ਅਤੇ ਠੀਕ ਹੀਲੀਓਸੈਂਟਰਿਕ ਮਾਡਲ ਦਿੱਤਾ। ਜਿਸ ਵਿੱਚ ਸੂਰਜ ਦੇ ਦੁਆਲੇ ਬਾਕੀ ਸਾਰੇ ਗ੍ਰਹਿ ਚੱਕਰ ਲਗਾਉਂਦੇ ਹਨ। ਧਰਤੀ ਵੱਲ ਡਿੱਗ ਰਹੀਆਂ ਵਸਤੂਆ ਬਾਰੇ ਆਰਸਤੂ ਦਾ ਮੰਨਣਾ ਸੀ ਕਿ ਭਾਰੀ ਵਸਤੂ ਹੌਲੀ ਵਸਤੂ ਦੇ ਮੁਕਾਬਲੇ ਜ਼ਿਆਦਾ ਤੇਜ਼ੀ ਨਾਲ ਹੇਠਾਂ ਵੱਲ ਡਿੱਗਦੀ ਹੈ। ਉਸਨੂੰ ਹ. . ੇ ਪ੍ਰਤੀਰੋਧ ਬਾਰੇ ਗਿਆਨ ਨਹੀਂ ਸੀ। ਲਗਭਗ 2000 ਸਾਲ ਬਾਅਦ ਮਹਾਨ ਗਲੈਲੀਓ ਨੇ ਸਿੱਧ ਕੀਤਾ ਕਿ ਸਾਰੀਆਂ ਵਸਤੂਆਂ ਧਰਤੀ ਵੱਲ ਸਮਾਨ ਪ੍ਰਵੇਗ ਨਾਲ ਡਿਗਦੀਆਂ ਹਨ, ਜੇਕਰ ਹਵਾ ਦਾ ਪ੍ਰਤੀਰੋਧ ਨਾ ਹੋਵੇ ਤਾਂ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਅਰਸਤੂ ਦੇ ਕਾਫੀ ਵਿਚਾਰ ਗਲਤ ਸਨ। ਪਰ ਮਹੱਤਵਪੂਰਨ ਗੱਲ ਇਹ ਹੈ ਕਿ ਉਸਨੂੰ ਕੁਦਰਤੀ ਵਰਤਾਰਿਆਂ ਨਾਲ ਲਗਾਓ ਸੀ ਅਤੇ ਉਹਨਾਂ ਬਾਰੇ ਸੋਚਦਾ ਸੀ।

(6) ਆਰਕੀਮੀਡੀਜ਼ : (287–212 ਬੀ.ਸੀ.) ਆਪਣੇ ਸਮੇਂ ਦਾ ਪ੍ਰਸਿੱਧ ਭੌਤਿਕ ਵਿਗਿਆਨੀ ਸੀ। ਉਸਨੇ ਭੌਤਿਕ-ਵਿਗਿਆਨ ਵਿੱਚ ਕਾਫੀ ਖੋਜਾਂ ਕੀਤੀਆਂ। ਉਸਨੇ ਹਾਈਡ੍ਰੋਸਟੇਟਿਕ ਦੇ ਮਹੱਤਵਪੂਰਨ ਸਿਧਾਂਤ ਦੀ ਖੋਜ ਕੀਤੀ। ਇਸ ਸਿਧਾਂਤ ਅਨੁਸਾਰ ਜੇਕਰ ਕਿਸੇ ਭਾਰੀ ਵਸਤੂ ਨੂੰ ਕਿਸੇ ਤਰਲ ਪਦਾਰਥ ਜਿਵੇਂ ਪਾਣੀ ਵਿੱਚ ਡਬੋਇਆ ਜਾਵੇ ਤਾਂ ਵਸਤੂ ਦਾ ਭਾਰ ਉਸ ਦੁਆਰਾ ਹਟਾਏ ਗਏ ਪਾਣੀ ਦੇ ਭਾਰ ਜਿਨਾਂ ਘਟ ਜਾਂਦਾ ਹੈ।

(2) ਵਿਗਿਆਨ ਲਈ ਖੜੋਤ ਦਾ ਸਮਾਂ : ਗਰੀਕਾਂ ਤੋਂ ਕਾਪਰਨਿਕਸ ਤੱਕ : ਲਗਭਗ 200 ਬੀ.ਸੀ. ਤੋਂ ਲੈ ਕੇ 15 ਵੀਂ ਸਦੀ ਤੱਕ ਅਰਥਾਤ 1700 ਸਾਲਾਂ ਲਈ ਕੁਦਰਤੀ ਫ਼ਲਸਫ਼ੇ ਜਾਂ ਵਿਗਿਆਨ ਦੇ ਖੇਤਰ ਵਿੱਚ ਕੋਈ ਨਵਾਂ ਸਿਧਾਂਤ ਜਾਂ ਨਵੀ! ਖੋਜ ਪੜਤਾਲ ਨਹੀਂ ਹੋਈ। ਇਹ ਤੱਥ ਹੈਰਾਨੀ ਜਨਕ ਹੈ ਕਿ 1700 ਸਾਲਾਂ ਤੱਕ ਮਨੁੱਖ ਨੇ ਕੁਦਰਤੀ ਫ਼ਲਸਫ਼ੇ ਵੱਲ ਧਿਆਨ ਨਹੀਂ ਦਿੱਤਾ, ਥੋੜ੍ਹੀ ਬਹੁਤ ਪ੍ਰਕਾਸ਼ ਵਿਗਿਆਨ (optics) ਵਿੱਚ ਵਿਕਾਸ ਜ਼ਰੂਰ ਹੋਇਆ, ਅਰਸਤੂ ਦੇ ਫ਼ਲਸਫ਼ੇ ਨੂੰ ਪੜ੍ਹਾਇਆ ਤੇ ਮੰਨਿਆ ਗਿਆ। ਕਿਸੇ ਨੇ ਵੀ ਧਰਤੀ-ਕੇਂਦਰ (Geocentric theory) ਥਿਊਰੀ ਵੱਲ ਕਿੰਤੂ-ਪ੍ਰੰਤੂ ਨਹੀਂ ਕੀਤਾ। ਲੱਗਭਗ 100 ਏ.ਡੀ. ਵਿੱਚ ਅਲੈਗਜ਼ਾਨਡਰੀਆ ਦੇ ਪਟੋਲਮੀ (Ptolemy of Alexandria) ਨੇ ਪ੍ਰਕਾਸ਼-ਵਿਗਿਆਨ ਤੇ ਇੱਕ ਕਿਤਾਬ ਲਿਖੀ ਅਤੇ ਅਰਸਤੂ ਦੇ ਫ਼ਲਾਸਫ਼ੇ ਨੂੰ ਹੀ ਅੱਗੇ ਤੋਰਿਆ। ਇਸ ਤੋਂ ਲੱਗਭਗ 900 ਸਾਲਾਂ ਬਾਅਦ ਅਰਥਾਤ 1000 ਏ.ਡੀ. ਵਿੱਚ ਅਰਬ ਦੇ ਵਿਗਿਆਨੀ ਅਤੇ ਫ਼ਲਾਸਫ਼ਰ ਅਲਾਹਜ਼ਨ (Alhazen) ਦਾ ਕੰਮ ਨੋਟ ਕਰਨ ਵਾਲਾ ਹੈ।



ਉਸਨੇ ਪ੍ਰਕਾਸ਼-ਵਿਗਿਆਨ ਤੇ ਸੱਤ ਕਿਤਾਬਾਂ ਲਿਖੀਆਂ। ਜਿਨ੍ਹਾਂ ਵਿੱਚ ਉਸਨੇ ਦਰਪਣਾ ਤੋਂ ਰਿਫਲੈਕਸ਼ਨ (reflection) ਅਤੇ ਵੱਖ-ਵੱਖ ਤਰ੍ਹਾਂ ਦੇ ਮਾਧਿਅਮਾਂ ਵਿੱਚੋਂ ਰੀਫਰੈਕਸ਼ਨ (refraction) ਦਾ ਵਿਸਥਾਰ ਵਿੱਚ ਅਧਿਐਨ ਕੀਤਾ।

(3) ਵਿਗਿਆਨ ਦਾ ਪਹਿਲਾ ਸੁਨਿਹਿਰੀ ਸਮਾਂ : ਅੱਜ ਦੀ ਵਿਗਿਆਨ ਦਾ ਮੁੱਢ ਕਾਪਰਨਿਕਸ (copernicus), ਟਾਈਕੋ (Tycho), ਕੈੱਪਲਰ (Kepler), ਗਲੈਲੀਓ (Galileo) ਅਤੇ ਨਿਉਟਨ (Newton) ਵਰਗੇ ਮਹਾਨ ਵਿਗਿਆਨੀਆਂ ਨੇ ਬੰਨ੍ਹਿਆ। ਉਹ ਵਿਗਿਆਨ ਜਿਸ ਦੀ ਪਰਿਭਾਸ਼ਾ ਨੂੰ ਅੱਜ ਅਸੀਂ ਮੰਨਦੇ ਹਾਂ। ਉਹ ਵਿਗਿਆਨ ਜਿਸ ਦਾ ਮੂਲ ਆਧਾਰ ਪ੍ਰਯੋਗ (experiment) ਹੈ, ਜਿਸ ਦੀ ਭਾਸ਼ਾ ਜਾਂ ਲਿੱਪੀ ਹਿਸਾਬ (Mathematics) ਹੈ। ਜਿਸ ਵਿੱਚ ਥਿਉਰੀ ਅਤੇ ਪ੍ਰਯੋਗ ਬਰਾਬਰ ਚਲਦੇ ਹਨ ਅਤੇ ਕਿਸੇ ਥਿਊਰੀ ਨੂੰ ਤਾਂ ਹੀ ਸਵੀਕਾਰ ਕੀਤਾ ਜਾਂਦਾ ਹੈ ਜੇਕਰ ਉਹ ਪ੍ਰਯੋਗ (experiment) ਦੁਆਰਾ ਸਿੱਧ ਕੀਤੀ ਜਾ ਸਕਦੀ ਹੋਵੇ। ਇਹ ਮਹਾਨ ਕਾਪਰਨਿਕਸ ਹੀ ਸੀ ਜਿਸ ਨੇ ਸਾਰੀ ਉਮਰ ਗ੍ਰਹਿਆਂ ਅਤੇ ਤਾਰਿਆਂ ਦਾ ਅਧਿਐਨ ਕੀਤਾ ਅਤੇ ਆਪਣੀ ਉਮਰ ਦੇ ਆਖਿਰ ਵਿੱਚ ਉਸਨੇ ਇੱਕ ਕਿਤਾਬ ਲਿਖੀ। ਜਿਸ ਨੇ ਵਿਗਿਆਨ ਦੇ ਖੇਤਰ ਵਿੱਚ ਸਭ ਤੋਂ ਵੱਡੀ ਤਬਦੀਲੀ ਲਿਆਂਦੀ। ਉਸਨੇ ਦੱਸਿਆ ਕਿ ਬ੍ਰਹਿਮੰਡ ਦਾ ਕੇਂਦਰ ਧਰਤੀ ਨਹੀਂ ਬਲਕਿ ਸੂਰਜ ਹੈ ਅਤੇ ਸਾਰੇ ਗ੍ਰਹਿ ਉਸਦੇ ਦੁਆਲੇ ਘੁੰਮਦੇ ਹਨ। ਕਾਪਰਨਿਕਸ ਦੀ ਇਸ ਥਿਉਰੀਖ ਨੂੰ ਹੇਲੀਓਸੈਂਟਰਿਕ ਥਿਉਰੀ (Heliocentric theory) ਆਖਿਆ ਜਾਂਦਾ ਹੈ। ਕਾਪਰਨਿਕਸ (1473 ਏ.ਡੀ.–1543 ਏ.ਡੀ.), ਪ੍ਰਸਿੱਧ ਕੋਲੰਬਸ (Coloumbus) ਦਾ ਸਮਕਾਲੀ ਸੀ। ਉਸਨੇ ਬੋਲੋਗਨਾ ਦੀ ਯੂਨੀਵਰਸਿਟੀ (University of Bologna) ਵਿੱਚ ਹਿਸਾਬ ਅਤੇ ਤਾਰਾ-ਵਿਗਿਆਨ ਦੀ ਪੜ੍ਹਾਈ ਕੀਤੀ। ਇੱਕ ਲੰਬੀ ਖੋਜ ਅਤੇ ਸੋਚ ਤੋਂ ਬਾਅਦ, ਜੀਓਸੈਂਟਰਿਕ ਥਿਊਰੀ ਦੀਆਂ ਸਮੱਸਿਆਵਾਂ ਨੂੰ ਸਮਝਦੇ ਹੋਏ, ਉਸਨੇ ਹੇਲੀਓਸੈਂਟਰਿਕ ਥਿਉਰੀ ਦਿੱਤੀ। ਇਸ ਨਵੀਂ ਅਤੇ ਠੀਕ ਸੋਚ ਦਾ ਚਰਚ ਵੱਲੋਂ ਬਹੁਤ ਵਿਰੋਧ ਹੋਇਆ। ਇੱਕ ਹੋਰ ਮਹਾਨ ਵਿਗਿਆਨੀ ਕੇਪਲਰ (Kepler 1571-1630 A.D.) ਨੇ ਤਾਰਾ ਅਬਜ਼ਬਰ (star observer) ਟਾਈਕੋ ਬਰਾਹੀ (Tycho Brahe, 1546-1601) ਦੀਆਂ ਬਹੁਤ ਵਿਸਥਾਰ ਅਤੇ ਧਿਆਨ ਨਾਲ ਕੀਤੀਆਂ ਅਬਜ਼ਰਵੇਸ਼ਨਜ਼ (observations) ਦਾ ਪ੍ਰਯੋਗ ਕਰਕੇ ਕਾਪਰਨਿਕਸ ਦੀ ਹੇਲੀਓਸੈਂਟਰਿਕ ਥਿਉਰੀ ਨੂੰ ਠੀਕ ਸਿੱਧ ਕੀਤਾ। ਉਸਨੇ ਹਿਸਾਬ ਦੀ ਮੱਦਦ ਨਾਲ ਗ੍ਰਹਿ-ਚਾਲ ਦੇ ਤਿੰਨ ਨਿਯਮ ਦਿੱਤੇ। ਇਸ ਤੋਂ ਅਸੀਂ ਸਿੱਖਦੇ ਹਾਂ ਕਿ ਕਿਵੇਂ ਹਿਸਾਬ (mathematics) ਦਾ ਭੌਤਿਕ-ਵਿਗਿਆਨ (physical science) ਨਾਲ ਗੂੜ੍ਹਾ ਰਿਸ਼ਤਾ ਹੈ। ਕੇਪਲਰ 20 ਸਾਲ ਤੱਕ ਟਾਈਕੋ-ਬਰਾਹੀ ਦੀਆਂ ਅਬਜ਼ਰਵੇਸ਼ਨਜ਼ ਨੂੰ ਘੋਖਦਾ ਰਿਹਾ। ਕੇਪਲਰ ਅਤੇ ਟਾਈਕੋ ਤੋਂ ਅਸੀਂ ਸਿਖਦੇ ਹਾਂ ਕਿ ਕਿਸ ਤਰ੍ਹਾਂ ਇੱਕ ਠੀਕ ਡਾਟੇ (data) ਦਾ ਡੂੰਘਾ ਅਧਿਐਨ (deep analysis) ਇੱਕ ਠੀਕ ਵਿਗਿਆਨ ਨੂੰ ਜਨਮ ਦਿੰਦਾ ਹੈ। ਇਸ ਲਈ ਵਿਗਿਆਨ ਦਾ ਆਧਾਰ ਪ੍ਰਯੋਗ ਹੈ।

ਇਸ ਨਵੀਂ ਵਿਗਿਆਨ, ਜਿਸ ਦਾ ਆਧਾਰ ਪ੍ਰਯੋਗ (experiment) ਹੈ ਨੂੰ ਇਟਲੀ ਦੇ ਮਹਾਨ ਵਿਗਿਆਨੀ ਗੈਲੀਲੀਓ ਗਲੀਲੀ (Galileo Galilei) ਨੇ ਬਹੁਤ ਵਿਕਸਿਤ ਕੀਤਾ। ਉਸਦਾ ਜਨਮ 1564 ਏ.ਡੀ. ਵਿੱਚ ਪੀਸਾ (Pisa) ਵਿੱਚ ਹੋਇਆ ਅਤੇ 1642 ਵਿੱਚ ਮੌਤ ਹੋਈ। ਉਸਨੇ ਆਪਣੇ ਲੰਬੇ ਜੀਵਨ ਵਿੱਚ ਬਹੁਤ ਸਾਰੀਆਂ ਖੋਜਾਂ ਕੀਤੀਆਂ ਅਤੇ ਉਸ ਨੂੰ ਵਿਗਿਆਨ ਦਾ ਪਿਤਾਮਾ ਕਿਹਾ ਜਾਂਦਾ ਹੈ। 17 ਸਾਲਾਂ ਦੀ ਉਮਰ ਵਿੱਚ ਉਸਨੂੰ ਪੀਸਾ (Pisa) ਦੀ ਯੂਨੀਵਰਸਿਟੀ ਵਿੱਚ ਡਾਕਟਰੀ ਦੀ ਪੜ੍ਹਾਈ ਲਈ ਭੇਜਿਆ ਗਿਆ। ਪਰ ਉਸਦਾ ਮਨ ਇਸ ਵਿੱਚ ਨਹੀਂ ਲੱਗਿਆ। ਕੁਦਰਤੀ ਫ਼ਲਾਸਫ਼ੀ ਤੇ ਹਿਸਾਬ ਵਿੱਚ ਲਗਾਓ ਜ਼ਿਆਦਾ ਹੋਣ ਕਾਰਨ ਉਸਨੇ ਡਾਕਟਰੀ ਦੀ ਪੜ੍ਹਾਈ ਛੱਡ ਦਿੱਤੀ। ਇਸ ਛੋਟੀ ਉਮਰ (17 ਸਾਲ) ਵਿੱਚ ਹੀ ਉਸਨੇ ਆਪਣੀ ਪਹਿਲੀ ਖੋਜ ਕੀਤੀ। ਉਸਨੇ ਦੇਖਿਆ ਕਿ ਚਰਚ ਵਿੱਚ ਝੂਲ ਰਿਹਾ ਵੱਡਾ ਲੈਂਪ ਇੱਕ ਚੱਕਰ ਜਾਂ ਅਓਸੀਲੈਸ਼ਨ (Ossillation) ਪੂਰਾ ਕਰਨ ਲਈ ਸਮਾਨ ਸਮਾਂ ਲੈਂਦਾ ਹੈ ਭਾਵੇਂ ਉਸਦਾ ਐਮਪਲੀਚੀਓਡ (amplitude) ਹੌਲੀ-ਹੌਲੀ ਘਟਦਾ ਜਾਂਦਾ ਹੈ ਪਰ ਅਓਸੀਲੈਸ਼ਨ ਦਾ ਸਮਾਂ ਨਹੀਂ ਘਟਦਾ। ਇਸ ਤੋਂ ਉਸਨੇ ਮੀਕੇਨਿਕਸ (mechanics) ਦੇ ਮੁੱਢਲੇ ਨਿਯਮਾਂ ਦੀ ਸ਼ੁਰੂਆਤ ਕੀਤੀ। ਛੱਬੀ ਸਾਲਾਂ ਦੀ ਉਮਰ ਵਿੱਚ ਗੈਲੀਲੀਓ ਪੀਸਾ ਦੀ ਯੂਲੀਵਰਸਿਟੀ ਵਿੱਚ ਹਿਸਾਬ ਦਾ ਪ੍ਰੋਫੈਸਰ ਲੱਗ ਗਿਆ। ਇੱਥੇ ਉਸਨੇ ਆਰਸਤੂ ਦੇ ਸਿਧਾਂਤਾਂ ਦੀ ਚੰਗੀ ਤਰ੍ਹਾਂ ਖੋਜ-ਪੜਤਾਲ ਕੀਤੀ ਅਤੇ ਦੇਖਿਆ ਕਿ ਆਰਸਤੂ ਕਾਫੀ ਗੱਲਾਂ ਵਿੱਚ ਗਲਤ ਸੀ। ਗੈਲੀਲੀਓ ਨੇ ਵਿਚਾਰਾਂ ਨੂੰ ਪਰਖਣ ਲਈ ਕਈ ਪ੍ਰਯੋਗ (experiment) ਕੀਤੇ। ਜਿਸ ਵਿੱਚੋਂ ਅੱਜ ਦੀ ਨਵੀਂ ਵਿਗਿਆਨ ਦਾ ਪ੍ਰਯੋਗੀ ਫ਼ਲਸਫ਼ਾ (experimental philosophy of modern Science) ਪੈਦਾ ਹੋਇਆ। ਇਸ ਲਈ ਹੀ ਗਲੈਲੀਓ ਮਹਾਨ ਸੀ। ਉਸਨੇ ਦੇਖਿਆ ਕਿ ਜੇਕਰ ਹਵਾ ਦਾ ਪ੍ਰਤੀਰੋਧ ਨਾ ਹੋਵੇ ਤਾਂ ਸਾਰੀਆਂ ਵਸਤੂਆਂ (ਭਾਰੀਆਂ ਜਾਂ ਹੌਲੀਆਂ) ਧਰਤੀ ਵੱਲ ਸਮਾਨ ਪ੍ਰਵੇਗ ਨਾਲ ਡਿੱਗਦੀਆਂ ਹਨ। 1607 ਏ.ਡੀ. ਵਿੱਚ ਗਲੈਲੀਓ ਨੇ ਡੱਚ ਆਪਟੀਸ਼ੀਅਨ ਲੀਪਰਹੀ (Dutch optician Lipperhey) ਦੇ ਵਿਚਾਰ ਅਨੁਸਾਰ ਦੂਰਬੀਨ (Telescope) ਦੀ ਖੋਜ ਕੀਤੀ। ਇਸ ਨਾਲ ਉਸਨੇ ਤਾਰਾ ਵਿਗਿਆਨ ਵਿੱਚੋਂ ਇੱਕ ਨਵੀਂ ਉੱਨਤੀ ਕੀਤੀ

ਅਤੇ ਬਹੁਤ ਸਾਰੀਆਂ ਖੋਜਾਂ ਕੀਤੀਆਂ। ਉਸਨੇ ਦੇਖਿਆ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਬਲਕਿ ਇਹ ਸੂਰਜ ਦੁਆਲੇ ਘੁੰਮਦੀ ਹੈ ਅਤੇ ਕਾਪਰਨਿਕਸ ਦੀ ਥਿਊਰੀ ਨੂੰ ਪਰਪੱਕ ਕੀਤਾ। ਇਸ ਲਈ ਗਲੈਲੀਓ ਨੂੰ ਵੀ ਧਾਰਮਿਕ ਚਰਚ ਦਾ ਵਿਰੋਧ ਸਹਿਣਾ ਪਿਆ ਅਤੇ ਉਸਨੂੰ ਕੁੱਝ ਸਮੇਂ ਲਈ ਜੇਲ੍ਹ ਵਿੱਚ ਵੀ ਰੱਖਿਆ ਗਿਆ। ਗਲੈਲੀਓ ਦੀਆਂ ਖੋਜਾਂ ਨੇ ਇੱਕ ਹੋਰ ਮਹਾਨ ਵਿਗਿਆਨੀ ਲਈ ਸਟੇਜ ਤਿਆਰ ਕਰ ਦਿੱਤੀ।

ਇਹ ਪ੍ਰਸਿੱਧ ਲੇਖਕ ਅਲੈਗਜ਼ਾਂਡਰ ਪੋਪ ਦੇ ਸ਼ਬਦ ਮਹਾਨ ਵਿਗਿਆਨੀ ਨਿਊਟਨ ਲਈ ਹਨ। ਅੱਜ ਤੱਕ Newton (1642-1727 A.D.) ਵਰਗਾ ਕੋਈ ਹੋਰ ਵਿਗਿਆਨਿਕ ਪੈਦਾ ਨਹੀਂ ਹੋਇਆ। ਨਿਊਟਨ ਦਾ ਜਨਮ ਬਰਤਾਨੀਆਂ ਦੇ ਪਿੰਡ ਵੂਲਸਥਰੋਪੀ ਵਿੱਚ 1642 ਨੂੰ ਹੋਇਆ। ਇਸੇ ਸਾਲ ਹੀ ਗਲੈਲੀਓ ਦੀ ਮੌਤ ਹੋਈ ਸੀ। ਨਿਓਟਨ ਦਾ ਪਿਤਾ ਉਸਦੇ ਜਨਮ ਤਂ ਪਹਿਲਾਂ ਹੀ ਮਰ ਗਿਆ। 2 ਸਾਲਾਂ ਦੀ ਉਮਰ ਵਿੱਚ ਹੀ ਉਸਦੀ ਮਾਂ ਨੇ ਉਸਨੂੰ ਉਸਦੀ ਦਾਦੀ ਕੋਲ ਛੱਡ ਦੂਸਰਾ ਵਿਆਹ ਕਰਵਾ ਲਿਆ। ਨਿਓਟਨ ਨੂੰ ਉਸਦੀ ਦਾਦੀ ਨੇ ਹੀ ਪਾਲਿਆ। ਮਾਂ ਤੇ ਪਿਤਾ ਦੇ ਪਿਆਰ ਦੀ ਅਣਹੋਂਦ ਨੇ ਨਿਓਟਨ ਨੂੰ ਬਹੁਤ ਇਕੱਲਾ ਰਹਿਣ ਵਾਲਾ ਚਿੜਚਿੜਾ ਬਣਾਅ ਦਿੱਤਾ। ਉਸਨੇ ਵਿਆਹ ਵੀ ਨਹੀਂ ਕਰਵਾਇਆ ਅਤੇ ਨਾਂ ਹੀ ਕੋਈ ਬਹੁਤੇ ਦੋਸਤ ਬਣਾਏ। ਨਿਓਟਨ ਟ੍ਰਿਨਟੀ ਕਾਲਜ, ਕੈਂਬਰਿਜ਼ ਵਿੱਚ ਪੜ੍ਹਿਆ। ਬਚਪਨ ਵਿੱਚ ਹੀ ਉਸਨੂੰ ਪੜ੍ਹਨ ਦਾ ਅਤੇ ਤਰ੍ਹਾਂ-ਤਰ੍ਹਾਂ ਦੇ ਯਾਂਤਰਿਕ ਖਿਡਾਉਣੇ ਬਣਾਉਣ ਦਾ ਸ਼ੌਕ ਸੀ, ਜਿਵੇਂ ਪੌਣ ਚੱਕੀ, ਸੂਰਜੀ ਘੜੀ, ਜਲ ਚੱਕੀ ਆਦਿ। ਉਸਨੇ ਆਪਣੇ ਪੜ੍ਹਾਈ ਦੇ ਸਾਲਾਂ ਵਿੱਚ ਅਰਸਤੂ ਦੇ ਫ਼ਲਸਫ਼ੇ ਨੂੰ ਘੋਖਿਆ ਅਤੇ ਉਸਨੂੰ ਕਾਪਰੀਨਕਸ, ਗਲੈਲੀਓ ਦੀ ਨਵੀਂ ਫ਼ਿਲਾਸਫ਼ੀ ਬਾਰੇ ਵੀ ਪਤਾ ਸੀ। ਆਪਣੀ ਨੋਟ-ਬੁੱਕ ਵਿੱਚ ਉਹ ਲਿਖਦਾ ਹੈ "ਪਲੈਟੋ ਮੇਰਾ ਦੋਸਤ ਹੈ, ਆਰਸਤੂ ਮੇਰਾ ਦੋਸਤ ਹੈ, ਪਰ ਮੇਰਾ ਸੱਭ ਤੋਂ ਪੱਕਾ ਦੋਸਤ ਸੱਚ ਹੈ।" ਨਿਊਟਨ ਨੇ ਕੁਦਰਤੀ ਫ਼ਲਸਫ਼ੇ ਦੇ ਨਾਲ-ਨਾਲ ਹਿਸਾਬ ਵਿੱਚ ਵੀ ਆਪਣੀ ਪੜ੍ਹਾਈ ਸ਼ੁਰੂ ਕੀਤੀ ਅਤੇ ਕਈ ਖੋਜਾਂ ਕੀਤੀਆਂ, ਜਿਵੇਂ ਬਾਈਨੌਮੀਅਲ ਥੀਉਰਮ, ਕੈਲਕੁਲਸ ਆਦਿ। ਉਸਨੇ ਦਰਸਾਇਆ ਕਿ ਸਫ਼ੈਦ ਪ੍ਰਕਾਸ਼ ਸੱਤ ਰੰਗਾਂ ਤੋਂ ਬਣਿਆ ਹੋਇਆ ਹੈ। ਗੈਲੀਲੀਓ ਦੀ ਮੀਕੈਨਿਕ ਨੂੰ ਅੱਗੇ ਵਧਾਉਂਦਿਆਂ ਉਸਨੇ ਪ੍ਰਸਿੱਧ ਤਿੰਨ ਨਿਯਮ ਦਿੱਤੇ। ਉਸਨੇ ਕੈਪਲਰ ਦੇ ਤਿੰਨ ਗ੍ਰਹਿ ਨਿਯਮਾਂ ਦਾ ਅਧਿਐਨ ਕੀਤਾ ਅਤੇ ਅਤੇ ਗੁਰੁਤਾਆਕਰਸ਼ਨ ਦੇ ਬਹੁਤ ਮਹੱਤਵਪੂਰਨ ਨਿਯਮ ਦੀ ਖੋਜ ਕੀਤੀ। ਉਸਨੇ ਦੱਸਿਆ ਕਿ ਜਿਹੜਾ ਬਲ ਚੰਦ ਨੂੰ ਧਰਤੀ ਵੱਲ ਖਿਚਦਾ ਹੈ ਉਹ ਬਲ ਹੀ ਗ੍ਰਹਿਆਂ ਨੂੰ ਸੂਰਜ ਵੱਲ ਖਿੱਚਦਾ ਹੈ ਅਤੇ ਇਹ ਬਲ ਹੀ ਪਦਾਰਥ ਦੇ ਹਰ ਇੱਕ ਕਣ ਨੂੰ ਦੂਸਰੇ ਕਣਾਂ ਵੱਲ ਖਿਚਦਾ ਹੈ। ਉਸਨੇ ਅਰਸਤੂ ਦੀ ਗੁਣਾਤਮਕ ਫ਼ਿਲਾਸਫ਼ੀ ਨੂੰ ਪਰਿਮਾਣਕ ਫ਼ਿਲਾਸਫ਼ੀ ਨਾਲ ਬਦਲਿਆ। ਜਿਸ ਵਿੱਚ ਹਿਸਾਬ ਅਤੇ ਪ੍ਰਯੋਗ ਦਾ ਮੁੱਖ ਸਥਾਨ ਹੈ। ਨਿਓਟਨ ਨੇ ਇੱਕ ਮਹਾਨ ਕਿਤਾਬ ਲਿਖੀ ਜਿਸ ਨੂੰ ਪਰਿਸੀਪੀਆ ਆਖਿਆ ਜਾਂਦਾ ਹੈ। ਇਹ ਨਿਓਟਨ ਦੀ ਖੋਜ ਨੂੰ ਹੀ ਨਹੀਂ ਦਰਸਾਉਂਦੀ ਬਲਕਿ ਇਹ ਦਰਸਾਉਂਦੀ ਹੈ ਕਿ ਕਿਵੇਂ ਕੁਦਰਤੀ ਵਰਤਾਰਿਆਂ ਦੀ ਠੀਕ ਸਮਝ, ਹਿਸਾਬ ਤੇ ਪ੍ਰਯੋਗ ਦੀ ਤਰਕ ਨਾਲ ਭਰੀ ਹੋਈ ਨਵੀਂ ਵਿਗਿਆਨ ਨੂੰ ਜਨਮ ਦਿੰਦੀ ਹੈ। ਇਹ ਵਿਗਿਆਨ ਦਾ ਪਹਿਲਾ ਸੁਨਿਹਰੀ ਸਮਾਂ ਸੀ, ਜਿਸ ਦੌਰਾਨ ਤਰਕ, ਪ੍ਰਯੋਗ ਅਤੇ ਹਿਸਾਬ ਵਿਗਿਆਨ ਦਾ ਆਧਾਰ ਬਣੇ। ਦੂਸਰਾ ਸੁਨਿਹਰੀ ਸਮਾਂ 19 ਵੀਂ ਸਦੀ ਵਿੱਚ ਸ਼ੁਰੂ ਹੋਇਆ ਜਿਸ ਦੇ ਹੀਰੋ ਮੈਕਸਵੈੱਲ , ਫੇਰੇਡੇ , ਕੇਲਵਿਨ , ਬੋਲਟਜ਼ਮੈਨਨ ਅਤੇ ਪਲੈਂਕ ਵਰਗੇ ਮਹਾਨ ਵਿਗਿਆਨੀ ਸਨ। ਵਿਗਿਆਨ ਦਾ ਤੀਸਰਾ ਸੁਨਿਹਰੀ ਸਮਾਂ 20 ਵੀਂ ਸਦੀ ਵਿੱਚ ਆਇਆ। ਇਹਨਾਂ ਬਾਰੇ ਇਸ ਲੇਖ ਦੇ ਦੂਸਰੇ ਭਾਗ ਵਿੱਚ ਦੱਸਿਆ ਜਾਵੇਗਾ ਕਿ ਕਿਸ ਤਰ੍ਹਾਂ ਅੱਜ ਦੀ ਵਿਗਿਆਨ ਹੋਂਦ ਵਿੱਚ ਆਈ। ਸੋ, ਅਸੀਂ ਦੇਖਦੇ ਹਾਂ ਕਿ ਵਿਗਿਆਨ ਸਿਰਫ਼ ਇੱਕ ਹੀ ਵਿਗਿਆਨੀ ਦੁਆਰਾ ਨਹੀਂ ਪੈਦਾ ਹੋਈ, ਸਗੋਂ ਹੌਲੀ-ਹੌਲੀ ਕਈ ਸਦੀਆਂ ਦੀ ਲੰਬੀ ਘੋਖ, ਖੋਜ-ਪੜਤਾਲ ਅਤੇ ਪ੍ਰਯੋਗ ਰਾਹੀਂ ਪੈਦਾ ਹੋਈ ਅਤੇ ਕਈ ਮਹਾਨ ਵਿਗਿਆਨੀਆਂ ਦੀ ਲੰਬੀ ਮਿਹਨਤ, ਲਗਨ ਅਤੇ ਤਰਕਸ਼ੀਲ ਸੋਚ ਦਾ ਸਿੱਟਾ ਹੈ।

**ਰਾਮਪੁਰਾ, ਬਠਿੰਡਾ, 01651-227342**

## ਸਰੀਰਦਾਨ ਤੇ ਸ਼ਰਧਾਂਜਲੀ ਸਮਾਗਮ

ਬਠਿੰਡਾ ਇਕਾਈ ਦੇ ਸਰਗਰਮ ਆਗੂ ਹਰਿੰਦਰ ਕੁਮਾਰ ਦੇ ਸਤਿਕਾਰਯੋਗ ਪਿਤਾ ਮਾ.ਦੇਸਰਾਜ ਦੀ ਇੱਛਾ ਅਨੁਸਾਰ ਉਨ੍ਹਾਂ ਦੀ ਮੌਤ ਉਪਰੰਤ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਆਦੇਸ਼ ਮੈਡੀਕਲ ਕਾਲਿਜ ਤੇ ਹਸਪਤਾਲ ਭੁੱਚੋ ਮੰਡੀ ਨੂੰ ਭੇਂਟ ਕੀਤਾ ਗਿਆ। ਉਨ੍ਹਾਂ ਦੀ ਯਾਦ ਵਿੱਚ ਧਾਰਮਿਕ ਕਰਮ-ਕਾਂਡਾਂ ਦਾ ਮੁਕੰਮਲ ਤਿਆਗ ਕਰਦਿਆਂ ਵਿਗਿਆਨਕ ਵਿਚਾਰਾਂ ਦੇ ਪ੍ਰਸਾਰ ਲਈ ਕਮਲਾ ਨਹਿਰੂ ਕਾਲੋਨੀ, ਬਠਿੰਡਾ ਵਿਖੇ ਸ਼ਰਧਾਂਜਲੀ ਸਮਾਗਮ ਕੀਤਾ ਗਿਆ ਜਿਸ ਵਿੱਚ ਸੁਸਾਇਟੀ ਦੇ ਸੂਬਾਈ ਮੁਖੀ ਰਾਜਿੰਦਰ ਭਦੌੜ, ਭੂਰਾ ਸਿੰਘ ਮਹਿਮਾ ਸਰਜਾ, ਰਣਜੀਤ ਸਿੰਘ ਬਠਿੰਡਾ, ਸੇਵਾ ਮੁਕਤ ਅਧਿਆਪਕ ਆਗੂ ਜਗਮੋਹਨ ਕੋਸ਼ਲ, ਪੁਲਿਸ ਅਫ਼ਸਰ ਐਸੋਸੀਏਸ਼ਨ (ਸੇਵਾ ਮੁਕਤ) ਦੇ ਪ੍ਰਧਾਨ ਕੁਲਵੰਤ ਸਿੰਘ ਵੱਲੋਂ ਮਾਸਟਰ ਦੇਸ਼ ਰਾਜ ਦੇ ਸਮਾਜ ਸੇਵੀ ਕਾਰਜਾਂ ਦੀ ਸ਼ਲਾਘਾ ਕਰਦਿਆਂ ਉਨ੍ਹਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਮਾਨਵਤਾ ਦੇ ਭਲੇ ਲਈ ਅੰਧਵਿਸ਼ਵਾਸਾਂ ਦੇ ਹਨੇਰੇ ਨੂੰ ਦੂਰ ਕਰਨ ਦਾ ਪ੍ਰਣ ਲਿਆ ਗਿਆ। ਇਸ ਮੌਕੇ ਪਰਿਵਾਰ ਦੇ ਰਿਸ਼ਤੇਦਾਰ, ਸਨੇਹੀਆਂ ਤੋਂ ਇਲਾਵਾ ਬਠਿੰਡਾ ਜ਼ੋਨ ਦੇ ਤਰਕਸ਼ੀਲ ਕਾਮੇ ਵੱਡੀ ਗਿਣਤੀ 'ਚ ਹਾਜ਼ਰ ਸਨ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**





# ਪਿਛਲਾ ਜਨਮ ਬਨਾਮ ਰਾਜ਼ ਪਿਛਲੇ ਜਨਮ ਕਾ



**ਡਾ. ਆਰ.ਕੇ. ਬਾਂਸਲ**

ਪੜ੍ਹਿਆ ਲਿਖਿਆ ਆਦਮੀ ਅਨਪੜ੍ਹ ਨਾਲੋਂ ਵੱਧ ਸਾਰਥਕ ਰੋਲ ਨਿਭਾ ਸਕਦਾ ਹੈ, ਪਰ ਇਸ ਦਾ ਉਲਟਾ ਪੱਖ ਵੀ ਹੈ। ਵਿਗੜਿਆ ਹੋਇਆ, ਪੜ੍ਹਿਆ-ਲਿਖਿਆ ਮਨੁੱਖ ਜੇ ਇਰਾਦਾ ਧਾਰ ਲਵੇ ਤਾਂ ਅਨਪੜ੍ਹ ਤੋਂ ਵੱਧ ਘਾਤਕ ਹੁੰਦਾ ਹੈ। ਇਹ ਟਿੱਪਣੀ ਐੱਨ.ਡੀ.ਟੀ.ਵੀ. ਇਮੈਜਿਨ ਦੇ ਰਿਐਲਿਟੀ ਸ਼ੋਅ 'ਰਾਜ਼ ਪਿਛਲੇ ਜਨਮ ਕਾ' ਦੀ ਸੰਚਾਲਕਾ 'ਮਨੋਵਿਗਿਅਨ ਮਾਹਿਰ' ਡਾ. ਤ੍ਰਿਪਤੀ ਜੈਨ ਉੱਪਰ ਪੂਰੀ ਢੁਕਦੀ ਹੈ, ਜਿਸ ਵਿੱਚ ਸੰਮੋਹਕ ਨੀਂਦ ਰਾਹੀਂ ਕਿਸੇ ਵਿਅਕਤੀ ਨੂੰ ਉਸ ਦੇ ਕਥਿਤ ਪਿਛਲੇ ਜਨਮ ਦੀਆਂ ਘਟਨਾਵਾਂ ਯਾਦ ਕਰਵਾਉਣ ਦਾ ਕਥਿਤ ਦਾਅਵੇ ਕੀਤੇ ਜਾ ਰਹੇ ਹਨ।

ਇੱਕ ਮਨੋਵਿਗਿਆਨ ਮਾਹਿਰ ਵੱਲੋਂ ਅਜਿਹਾ ਗੈਰ ਵਿਗਿਆਨਕ ਪ੍ਰਚਾਰ ਕਰਨਾ, ਗੈਰ ਜ਼ਿੰਮੇਵਾਰਾਨਾ ਕੰਮ ਤਾਂ ਹੈ ਹੀ ਨਾਲ ਹੀ ਇਹ ਆਮ ਲੋਕਾਂ ਨੂੰ ਸਮਾਜਿਕ, ਮਾਨਸਿਕ ਭਰਮ ਭੁਲੇਖੇ ਖੜ੍ਹੇ ਕਰਕੇ ਭੰਬਲ ਭੂਸੇ ਵਿੱਚ ਪਾਉਣ ਵਾਲਾ ਹੈ। ਇਹ ਨਹੀਂ ਪਤਾ ਕਿ ਮਨੋਵਿਗਿਆਨ ਮਾਹਿਰ ਡਾ. ਤ੍ਰਿਪਤੀ ਜੈਨ ਅਜਿਹਾ ਸਭ ਕੁਝ ਪੈਸਾ ਤੇ ਸ਼ੁਹਰਤ ਕਮਾਉਣ ਲਈ ਕਰ ਰਹੀ ਹੈ ਜਾਂ ਇਸ ਵਰਤਾਰੇ ਦੀ ਸੱਚਾਈ ਤੋਂ ਖ਼ੁਦ ਹੀ 'ਅਣਜਾਣ' ਹੈ।

ਇਸ ਵਰਤਾਰੇ ਦੀ ਪੜਤਾਲ ਕਰਨ ਲਈ ਸਾਨੂੰ ਸੰਮੋਹਕ ਨੀਂਦ ਰਾਹੀਂ ਇਕੱਠੀ ਕੀਤੀ ਜਾਣਕਾਰੀ, ਅਰਧ ਚੇਤੰਨ ਮਨ, ਅਚੇਤਨ ਮਨ ਅਤੇ ਮਨੋ ਵਿਸ਼ਲੇਸ਼ਣ ਵਿਧੀ ਆਦਿ ਬਾਰੇ ਜਾਨਣਾ ਪਵੇਗਾ।

ਸੰਮੋਹਕ ਨੀਂਦ ਮਨੋਵਿਗਿਆਨ ਵਿੱਚ ਵਰਤੀ ਜਾਣ ਵਾਲੀ ਇੱਕ ਅਜਿਹੀ ਵਿਧੀ ਹੈ ਜਿਸ ਵਿੱਚ ਕਿਸੇ ਵਿਅਕਤੀ ਨੂੰ ਖ਼ਾਸ ਤਰ੍ਹਾਂ ਦੇ ਸੁਝਾਓ ਦੇ ਕੇ ਹੋਰ ਵੱਧ ਸੁਝਾਓ ਕਬੂਲਣ ਦੇ ਯੋਗ ਬਣਾਇਆ ਜਾਂਦਾ ਹੈ। ਸੰਮੋਹਨ ਹੋਣ ਤੋਂ ਬਾਅਦ ਵਿਅਕਤੀ ਅਜਿਹੀ ਮਾਨਸਿਕ ਸਥਿਤੀ ਵਿੱਚ ਚਲਾ ਜਾਂਦਾ ਹੈ ਕਿ ਉਸ ਦਾ ਧਿਆਨ ਆਪਣੇ ਸੁਚੇਤ ਮਨ ਤੋਂ ਹਟ ਕੇ ਅਚੇਤ ਮਨ ਵੱਲ ਚਲਾ ਜਾਂਦਾ ਹੈ। ਇਸ ਸਥਿਤੀ ਵਿੱਚ ਵਿਅਕਤੀ, ਕੁਝ ਸਮੇਂ ਲਈ ਆਪਣੀਆਂ (Cognitive Structure) ਗਿਆਨਾਤਮਕ ਕ੍ਰਿਆਵਾਂ, ਤਰਕ ਸ਼ਾਸਤਰ ਦੀ ਵਰਤੋਂ ਘੱਟ ਕਰਨੀ ਸ਼ੁਰੂ ਕਰ ਦਿੰਦਾ ਹੈ ਅਤੇ ਜੋ ਕੁਝ ਸੰਮੋਹਕ ਕਰਤਾ ਬੋਲ ਰਿਹਾ ਹੁੰਦਾ ਹੈ, ਉਸ ਨੂੰ ਆਮ ਹਾਲਤਾਂ ਵਿੱਚ ਉਸੇ ਤਰ੍ਹਾਂ ਹੀ ਬਿਨਾਂ ਕਿਸੇ ਕਿੰਤੂ ਪ੍ਰੰਤੂ ਦੇ ਸਵੀਕਾਰ ਕਰਨ ਲਗਦਾ ਹੈ। ਇਸ ਸਥਿਤੀ ਦੌਰਾਨ ਵਿਅਕਤੀ ਸੰਮੋਹਨਕਰਤਾ ਦੇ ਸੁਝਾਅ ਮੁਤਾਬਕ ਆਪਣੇ ਮਨ ਦੇ ਵਿਚਾਰ, ਅੰਦਰੂਨੀ ਸੋਚਾਂ, ਭਾਵਨਾਵਾਂ ਨੂੰ ਵੱਧ ਚੰਗੀ ਤਰ੍ਹਾਂ ਵੇਖਣ ਦੇ ਯੋਗ ਹੋ ਜਾਂਦਾ ਹੈ ਅਤੇ ਉਸ ਦੇ ਕਹਿਣ ਮੁਤਾਬਕ ਕਾਲਪਨਿਕ ਦ੍ਰਿਸ਼ ਵੀ ਵੇਖ ਸਕਦਾ ਹੈ ਅਤੇ ਹੋਰ ਕਲਪਨਾ ਵੀ ਕਰ ਸਕਦਾ ਹੈ। ਕਲਪਨਾ ਦੀ ਇਸ ਉਡਾਰੀ ਵਿੱਚ ਉਹ ਬਹੁਤ ਦੂਰ ਤੱਕ ਵੀ ਜਾ ਸਕਦਾ ਹੈ ਤੇ ਉਸ ਦਾ ਸੰਮੋਹਨਕਰਤਾ ਗਾਈਡ ਕਰਕੇ, ਉਸ ਨੂੰ ਆਪਣੀ ਇੱਛਾ ਅਨੁਸਾਰ ਕੋਈ ਖਾਸ ਦਿਸ਼ਾ ਵੀ ਦੇ ਸਕਦਾ ਹੈ।

ਅਰਧ ਚੇਤਨ ਅਤੇ ਅਚੇਤਨ ਮਨ ਵਿਅਕਤੀ ਦਾ ਅਜਿਹਾ ਸਟੋਰ ਹਾਊਸ ਹੈ ਜਿੱਥੇ ਉਸ ਦੇ ਅਤੀਤ ਦਾ ਸਾਰਾ ਰਿਕਾਰਡ ਜਮ੍ਹਾ ਹੁੰਦਾ ਰਹਿੰਦਾ ਹੈ। ਇਹ ਮਨ ਬੀਤੇ ਸਮੇਂ ਦੀਆਂ ਗੱਲਾਂ, ਚੰਗੇ-ਮਾੜੇ ਤਜਰਬੇ, ਇੱਥੋਂ ਤੱਕ ਕਿ ਨੀਂਦ ਵਿੱਚ ਦੇਖੇ ਹੋਏ ਸੁਪਨੇ, ਪੜ੍ਹਿਆ-ਸੁਣਿਆ, ਆਪਣੇ ਮਨ ਦੇ ਡਰ ਤੇ ਇੱਛਾਵਾਂ ਸਮੇਤ ਜਨਮ ਤੋਂ ਲੈ ਕੇ ਸਾਰੀ ਜ਼ਿੰਦਗੀ ਦਾ ਰਿਕਾਰਡ ਰੂਮ ਹੀ ਹੁੰਦਾ ਹੈ। ਇਹ ਰਿਕਾਰਡ ਸੁਚੇਤ ਮਨ ਤੋਂ ਹੁੰਦਾ ਹੋਇਆ ਅਰਧ ਚੇਤੰਨ ਮਨ ਦਾ ਹਿੱਸਾ ਬਣਦਾ ਹੈ ਅਤੇ ਬਾਅਦ ਵਿੱਚ ਅਚੇਤ ਮਨ ਵਿੱਚ ਦਫ਼ਨ ਹੋ ਜਾਂਦਾ ਹੈ।

ਕਿਸੇ ਵਿਅਕਤੀ ਦੀ ਜ਼ਿੰਦਗੀ ਜਾਂ ਉਸ ਦੀ ਸਖਸ਼ੀਅਤ ਲਈ ਇਹ ਬਹੁਤ ਖਾਸ ਰੋਲ ਨਿਭਾਉਂਦਾ ਹੈ। ਮਨੋ ਵਿਸ਼ਲੇਸ਼ਣ ਮੁਤਾਬਕ ਇਸੇ ਨੂੰ ਹੀ ਕਿਸੇ ਵਿਅਕਤੀ ਦੀ ਸਖਸ਼ੀਅਤ ਕਿਹਾ ਜਾਂਦਾ ਹੈ। ਇਹ ਅਤੀਤ ਹਰ ਵਿਅਕਤੀ ਦੀ ਆਉਣ ਵਾਲੀ ਜ਼ਿੰਦਗੀ ਨੂੰ ਚੰਗੇ ਅਤੇ ਮਾੜੇ ਦੋਹਾਂ ਢੰਗਾਂ ਨੂੰ ਪ੍ਰਭਾਵਿਤ ਕਰਦਾ ਹੈ। ਬੇਸ਼ੱਕ ਵਿਅਕਤੀ ਇਸ ਗੱਲੋਂ ਅਵੇਸਲਾ ਹੀ ਰਹਿੰਦਾ ਹੈ।

ਪ੍ਰਸਿੱਧ ਮਨੋਵਿਗਿਆਨੀ ਡਾ. ਸਿਗਮੰਡ ਫਰਿਉਡ ਮੁਤਾਬਕ ਇਹ ਅਚੇਤ ਮਨ ਵਿੱਚ ਦੱਬੀ ਸਮੱਗਰੀ ਗੁੰਝਲਾਂ ਦਾ ਰੂਪ ਧਾਰ ਕੇ ਵਿਅਕਤੀ ਦੀ ਜ਼ਿੰਦਗੀ ਤੇ ਅਸਰ ਪਾਉਂਦੀ ਹੈ ਅਤੇ ਬਹੁਤ ਵਾਰ ਮਾਨਸਿਕ ਬਿਮਾਰੀਆਂ ਦੇ ਰੂਪ ਧਾਰਦੀ ਹੈ। ਆਮ ਹਾਲਤਾਂ ਵਿੱਚ ਕੋਸ਼ਿਸ਼ ਕਰਨ ਤੇ ਵੀ ਇਸ ਨੂੰ ਜਾਣਿਆ ਨਹੀਂ ਜਾ ਸਕਦਾ ਪਰ ਟੇਢੇ-ਮੇਢੇ ਵਿਗੜੇ ਜਿਹੇ ਰੂਪਾਂ ਵਿੱਚ ਇਹ ਕਦੇ-ਕਦੇ ਸੁਚੇਤ ਮਨ ਦੇ ਸਾਹਮਣੇ ਵੀ ਆ ਜਾਂਦੀ ਹੈ। ਅਜਿਹਾ ਅਕਸਰ ਸੁਪਨਿਆਂ ਵਿੱਚ ਹੀ ਹੁੰਦਾ ਹੈ।

ਅਤੀਤ ਨੂੰ ਜਾਨਣ ਲਈ ਅਤੇ ਇਸ ਨਾਲ ਸੰਬੰਧਤ ਮਨੋਰੋਗ ਦੇ ਇਲਾਜ ਲਈ ਫਰਿਊਡ ਨੇ ਮਨੋ ਵਿਸ਼ਲੇਸ਼ਣ ਨਾਂ

ਦੀ ਵਿਧੀ ਈਜਾਦ ਕੀਤੀ, ਜਿਸ ਵਿੱਚ ਵਿਅਕਤੀ ਅਤੀਤ ਦੀਆਂ ਯਾਦਾਂ ਵਿੱਚ ਬਣੀਆਂ ਗੁੰਝਲਾਂ ਤੋਂ ਜਾਣੂੰ ਹੁੰਦਾ ਹੋਇਆ ਆਪਣੀਆਂ ਗਿਆਨਾਤਮਕ ਕ੍ਰਿਆਵਾਂ ਰਾਹੀਂ ਉਨ੍ਹਾਂ ਨੂੰ ਸੁਲਝਾਉਣ ਦੇ ਵੱਧ ਯੋਗ ਹੋ ਜਾਂਦਾ ਹੈ। ਸਿੱਟੇ ਵਜੋਂ ਵਿਅਕਤੀ ਮਾਨਸਿਕ ਬਿਮਾਰੀ ਤੋਂ ਛੁਟਕਾਰਾ ਪਾ ਲੈਂਦਾ ਹੈ। ਇਸੇ ਨੂੰ ਹੀ Past Life Regression Therapy ਦਾ ਨਾਂ ਦਿੱਤਾ ਗਿਆ। ਇਸ ਵਿੱਚ ਫਿਰੀ ਐਸੋਸੀਏਸ਼ਨ, ਵਰਲਡ ਐਸੋਸੀਏਸ਼ਨ, ਡਰੀਮ ਅਨੈਲਿਸਜ਼ ਅਤੇ ਸੰਮੋਹਨ ਦੁਆਰਾ ਮਨੋ ਵਿਸ਼ਲੇਸ਼ਣ ਸ਼ਾਮਲ ਹਨ।

ਸੰਮੋਹਨ ਦੁਆਰਾ ਮਨੋ ਵਿਸ਼ਲੇਸ਼ਣ ਦੌਰਾਨ ਵਿਅਕਤੀ ਨੂੰ ਉਸ ਦੇ ਅਤੀਤ ਦੀਆਂ ਘਟਨਾਵਾਂ ਯਾਦ ਕਰਨ ਦੇ ਸੁਝਾਓ ਦਿੱਤੇ ਜਾਂਦੇ ਹਨ ਕਿਉਂਕਿ ਸੰਮੋਹਨ ਨੀਂਦ 'ਚ ਵਿਅਕਤੀ ਦਾ ਧਿਆਨ ਸੁਚੇਤ ਮਨ ਤੋਂ ਹਟ ਕੇ ਅਚੇਤ ਮਨ ਵੱਲ ਚਲਾ ਜਾਂਦਾ ਹੈ ਅਤੇ ਉਸ ਦੇ ਮਨ ਅੰਦਰਲੇ ਬੈਰੀਅਰ ਸੁਸਤ ਜਾਂ ਘੱਟ ਪ੍ਰਭਾਵੀ ਹੋ ਜਾਂਦੇ ਹਨ ਨਤੀਜੇ ਵਜੋਂ ਸੰਮੋਹਨ ਅਧੀਨ ਵਿਅਕਤੀ ਬੀਤੇ ਸਮੇਂ ਦੀਆਂ ਘਟਨਾਵਾਂ ਜੋ ਕਿ ਅਚੇਤ ਮਨ ਵਿੱਚ ਦਬ ਚੁੱਕੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਜਾਨਣ ਜਾਂ ਪੜ੍ਹਨ ਵਿੱਚ ਆਮ ਹਾਲਤਾਂ ਨਾਲੋਂ ਵੱਧ ਕਾਮਯਾਬ ਹੋ ਜਾਂਦਾ ਹੈ ਪਰ ਇਸ ਦੀ ਕੋਈ ਗਰੰਟੀ ਨਹੀਂ ਹੁੰਦੀ। ਬੇਸ਼ੱਕ ਮਾਨਸਿਕ ਬਿਮਾਰੀ ਤੋਂ ਰਾਹਤ ਦਿਵਾਉਣ ਲਈ ਮਨੋਰੋਗ ਮਾਹਿਰ ਲਈ ਇਹ ਸਹਾਈ ਸਿੱਧ ਹੋ ਸਕਦੀ ਹੈ।

ਮਨੋ ਵਿਸ਼ਲੇਸ਼ਣ ਵਿਧੀ ਰਾਹੀਂ ਇਕੱਠੀ ਕੀਤੀ ਜਾਣਕਾਰੀ ਨੂੰ ਕਦੇ ਵੀ ਹੂ-ਬ-ਹੂ ਸੱਚ ਨਹੀਂ ਮੰਨਿਆ ਜਾਂਦਾ ਕਿਉਂਕਿ ਇਸ ਵਿੱਚ ਉਸ ਦੀ ਕਲਪਨਾ ਅਤੇ ਸਾਰਾ ਅਤੀਤ ਸ਼ਾਮਲ ਹੁੰਦਾ ਹੈ। ਵਿਅਕਤੀ ਦੀ ਇਸ ਕਲਪਨਾ ਉਡਾਰੀ ਨੂੰ ਸੰਮੋਹਨ ਕਰਤਾ ਗਾਈਡ ਕਰਕੇ ਕਿਸੇ ਖਾਸ ਪਾਸੇ ਲਿਜਾ ਕੇ ਮਨ ਚਾਹੀ ਕਲਪਨਾ ਵੀ ਕਰਵਾ ਸਕਦਾ ਹੈ। ਜੇਕਰ ਵਿਅਕਤੀ ਨੂੰ ਇਸ ਸਥਿਤੀ ਦੌਰਾਨ ਪਿਛਲੇ ਜਨਮ ਵਿੱਚ ਜਾਣ ਅਤੇ ਘਟਨਾਵਾਂ ਨੂੰ ਯਾਦ ਕਰਨ ਲਈ ਸੁਝਾਓ ਦਿੱਤੇ ਜਾਂਦੇ ਹਨ ਤਾਂ ਵਿਅਕਤੀ ਅਜਿਹੀ ਕਲਪਨਾ ਕਰਨੀ ਵੀ ਸ਼ੁਰੂ ਕਰ ਦਿੰਦਾ ਹੈ ਪਰ ਇਸ ਨੂੰ ਸੱਚ ਨਹੀਂ ਮੰਨਿਆ ਜਾ ਸਕਦਾ। ਵਿਅਕਤੀ ਦੀ ਅਚੇਤ ਮਨ ਦੀ ਕਲਪਨਾ ਉਡਾਰੀ ਨੂੰ ਹੀ ਡਾ. ਤ੍ਰਿਪਤੀ ਜੈਨ 'ਰਿਐਲਿਟੀ ਸ਼ੋਅ' ਵਿੱਚ ਪਿਛਲੇ ਜਨਮ ਦਾ ਰਾਜ਼ ਮੰਨੀ ਜਾ ਰਹੀ ਹੈ। ਇਸ ਵਰਤਾਰੇ ਤੋਂ ਅਣਜਾਣ, ਦਰਸ਼ਕ ਟੀ.ਵੀ. ਸ਼ੋਅ ਵੇਖ ਕੇ ਹੈਰਾਨ ਹੋ ਰਹੇ ਹਨ। ਡਾ. ਜੈਨ ਦੇ ਮਰੀਜ਼ ਪਿਛਲੇ ਜਨਮ ਵਿੱਚ ਮੌਤ ਸਬੰਧੀ ਘਟਨਾਵਾਂ ਨੂੰ ਇਉਂ ਸਾਫ਼-ਸਾਫ਼ ਵੇਖ ਰਹੀ ਹੈ ਜਿਵੇਂ ਕੋਈ ਵਿਅਕਤੀ ਇੱਕ ਦਿਨ ਪਹਿਲਾਂ ਵੇਖੀ ਫਿਲਮ ਦੀ ਸਟੋਰੀ ਸੁਣਾ ਰਿਹਾ ਹੋਵੇ ਪਰ ਉਹ ਅਜਿਹੇ ਵੇਰਵੇ ਨਹੀਂ ਪੁੱਛਦੀ ਜਿਵੇਂ ਭੈਣ-ਭਰਾ, ਮਾਤਾ-ਪਿਤਾ, ਪਿੰਡ ਆਦਿ ਬਾਰੇ ਜਿਨ੍ਹਾਂ ਦੀ ਬਾਅਦ ਵਿੱਚ ਪੜਤਾਲ ਹੋ ਸਕੇ।

ਡਾ. ਜੈਨ ਵੱਲੋਂ ਟੀ.ਵੀ. ਉੱਪਰ ਦਿਖਾਏ ਸਾਰੇ ਵਿਅਕਤੀ ਇਨਸਾਨ ਹੀ ਸਨ ਪਰ 'ਪਿਛਲੇ ਜਨਮ' ਦੀ ਥਿਊਰੀ ਘੜਨ ਵਾਲੇ ਲੋਕ ਤਾਂ 84 ਲੱਖ ਜੂਨਾਂ ਦੀ ਗੱਲ ਕਰਦੇ ਹਨ। ਜਿਸ ਅਨੁਸਾਰ ਕਥਿਤ ਆਤਮਾ 'ਜਿਸਮ ਬਦਲਦੀ' ਰਹਿੰਦੀ ਹੈ। ਇਸ ਸ਼ੋਅ 'ਚ ਆਏ ਵਿਅਕਤੀਆਂ 'ਚੋਂ ਕਿਸੇ ਨੇ ਇਹ ਨਹੀਂ ਕਿਹਾ ਕਿ ਪਿਛਲੇ ਜਨਮ ਵਿੱਚ ਉਹ ਗਧਾ ਜਾਂ ਕੁੱਤਾ ਸੀ। ਕਿਸੇ ਵੀ ਵਿਅਕਤੀ ਨੂੰ ਵੱਖ-ਵੱਖ ਹਾਲਤਾਂ ਵਿੱਚ ਜਾਂ ਕੁਝ ਵਕਫ਼ੇ ਮਗਰੋਂ ਸੰਮੋਹਨ ਕਰਕੇ ਕਥਿਤ ਪਿਛਲੇ ਜਨਮ ਦੀਆਂ ਘਟਨਾਵਾਂ ਯਾਦ ਕਰਨ ਲਈ ਕਹਿਣ ਤੇ ਉਸ ਦੀ ਕਲਪਨਾ ਅਲੱਗ-ਅਲੱਗ ਹੋਵੇਗੀ। ਸੰਮੋਹਨ ਕਰਤਾ ਕਿਸੇ ਆਦਮੀ ਨੂੰ ਕਥਿਤ ਪਿਛਲੇ ਜਨਮ ਵਿੱਚ ਔਰਤ ਹੋਣ ਬਾਰੇ ਕਲਪਨਾ ਕਰਵਾ ਸਕਦਾ ਹੈ, ਜਿਸ ਨੂੰ ਉਸ ਦੇ ਪਤੀ ਨੇ ਕਤਲ ਕੀਤਾ ਹੋਵੇ ਅਤੇ ਦੂਸਰੀ ਵਾਰ ਉਸੇ ਵਿਅਕਤੀ ਤੋਂ ਪਿਛਲੇ ਜਨਮ ਵਿੱਚ ਮਰਦ ਹੋਣ ਦੀ ਕਲਪਨਾ ਵੀ ਕਰਵਾ ਸਕਦਾ ਹੈ, ਜਿਸ ਦੀ ਮੌਤ ਸੱਪ ਦੇ ਡੰਗਣ ਨਾਲ ਹੋਈ ਹੋਵੇ।

ਦੁਨੀਆਂ ਦੇ ਵੱਖ-ਵੱਖ ਹਿੱਸਿਆਂ 'ਚ ਰਹਿੰਦੇ ਲੋਕਾਂ ਦੇ ਉਸ ਥਾਂ ਜਾਂ ਦੇਸ਼ ਦੀਆਂ ਪ੍ਰੰਪਰਾਵਾਂ ਅਨੁਸਾਰ ਕਥਿਤ ਪਿਛਲੇ ਜਨਮ ਅਤੇ ਕਰਮਾਂ ਦੇ ਫ਼ਲ ਆਦਿ ਬਾਰੇ ਵੱਖ-ਵੱਖ ਵਿਚਾਰ ਹਨ। ਸੋ ਸੰਮੋਹਨ (Hypnosis) ਦੌਰਾਨ ਉਨ੍ਹਾਂ ਦੀ ਕਲਪਨਾ ਵੀ ਵੱਖੋ-ਵੱਖਰੀ ਹੀ ਹੋਵੇਗੀ।

ਕਥਿਤ ਪਿਛਲੇ ਜਨਮ ਸਬੰਧੀ ਸੈਂਕੜੇ ਹੀ ਘਟਨਾਵਾਂ 'ਪੁਨਰ ਜਨਮ' ਦੇ ਰੂਪ ਵਿੱਚ ਚਰਚਿਤ ਹੋਈਆਂ ਹਨ ਜੋ ਕਿ ਪੜਤਾਲ ਦੌਰਾਨ ਰੱਦ ਹੋ ਚੁੱਕੀਆਂ ਹਨ। ਇਸ ਮਸਲੇ ਦੀ ਚੂਲ ਆਤਮਾ ਬਾਰੇ ਸਪਸ਼ਟ ਕਰਦੇ ਹੋਏ ਸਵਾਮੀ ਭਗਵਦਾ ਦਾਰੀਯੇ ਨੇ ਆਪਣੀ ਪੁਸਤਕ ਬ੍ਰਹਮ ਦਰਸ਼ਨ ਪੰਨਾ 49 ਵਿੱਚ ਲਿਖਿਆ ਹੈ, 'ਮਨ ਤੋਂ ਇਲਾਵਾ ਹੋਰ ਕੋਈ ਜੀਵਾਤਮਾ ਨਹੀਂ, ਮਨ ਭੌਤਿਕ ਹੋਣ ਅਤੇ ਸਰੀਰ ਦਾ ਹਿੱਸਾ ਹੋਣ ਕਰਕੇ, ਸਰੀਰ ਦੇ ਨਾਲ ਹੀ ਨਸ਼ਟ ਹੋ ਜਾਂਦਾ ਹੈ। ਜਨਮ ਹੁੰਦਾ ਹੀ ਰਹਿੰਦਾ ਹੈ। ਤਦ ਪੁਨਰ ਜਨਮ ਕਿਸ ਦਾ ਹੈ। ਜਨਮ ਦਾ ਕਾਰਣ ਕਰਮ ਹੈ, ਇਹ ਵੀ ਝੂਠੀ ਕਲਪਨਾ ਹੈ। ਜਨਮ ਪਾਪ-ਪੁੰਨ ਕਰਮ ਨਹੀਂ ਰਜੋਵੀਰਜ ਹੈ।'

ਕਿਸੇ ਵਿਅਕਤੀ ਦੇ ਪਿਛਲੇ ਜਨਮ ਨੂੰ ਮੰਨ ਲੈਣਾ ਗੈਰ ਵਿਗਿਆਨਕ ਅਤੇ ਤੱਥਾਂ ਤੋਂ ਕੋਰੀ ਗੱਲ ਹੈ। ਇਲੈੱਕਟ੍ਰਾਨਿਕ ਮੀਡੀਆ ਦੀ ਅਜਿਹੇ ਗੁੰਮਰਾਹ ਕੁਨ ਪ੍ਰਚਾਰ ਖਿਲਾਫ਼ ਹਰ ਪਾਸਿਓਂ ਭਰਵੀਂ ਨਿੰਦਾ ਹੋਣੀ ਚਾਹੀਦੀ ਹੈ।

ਆਦੇਸ਼ ਹਸਪਤਾਲ, ਮੁਕਤਸਰ (94172-41386)



# ਮਾਦਾ ਭਰੂਣ-ਗਰਭਪਾਤ: ਕਾਰਨ ਅਤੇ ਹੱਲ



**ਹੇਮ ਰਾਜ ਸਟੈਨੋ**

ਮਾਦਾ ਭਰੂਣ ਗਰਭਪਾਤ ਦਾ ਮਸਲਾ ਭਖਿਆ ਹੋਇਆ ਹੈ। ਇਸਨੂੰ 'ਭਰੂਣ ਹੱਤਿਆ' ਦਾ ਨਾਮ ਦੇ ਦਿੱਤਾ ਗਿਆ ਹੈ। ਇਸ ਵਿਰੁੱਧ ਸੈਮੀਨਾਰ ਕੀਤੇ ਜਾ ਰਹੇ ਹਨ, ਜਲਸੇ-ਜਲੂਸ ਕੱਢੇ ਜਾ ਰਹੇ ਹਨ। ਸਕੂਲੀ ਬੱਚਿਆਂ ਤੋਂ ਇਸ ਦੇ ਵਿਰੁੱਧ ਮੁਜ਼ਾਹਰੇ ਕਰਵਾਏ ਜਾ ਰਹੇ ਹਨ। ਸਰਕਾਰ ਨੇ ਗਰਭਪਾਤ ਕਰਨ ਅਤੇ ਕਰਵਾਉਣ ਨੂੰ ਕਾਨੂੰਨੀ ਤੌਰ 'ਤੇ ਜੁਰਮ ਕਰਾਰ ਦੇ ਦਿੱਤਾ ਹੈ। ਕਿਤੇ ਕਿਤੇ ਇਸ ਦੀ ਉਲੰਘਣਾ ਕਰਨ ਵਾਲਿਆਂ 'ਤੇ ਮੁਕੱਦਮੇ ਦਰਜ ਕੀਤੇ ਜਾਣ ਦੀਆਂ ਖਬਰਾਂ ਵੀ ਹਨ। ਕਲਾਕਾਰ ਲੋਕ "ਮੈਨੂੰ ਕੁੱਖ 'ਚ ਨਾ ਕਤਲ ਕਰਾ" ਵਰਗੀਆਂ ਕੋਰੀਓਗ੍ਰਾਫੀਆਂ ਪੇਸ਼ ਕਰ ਰਹੇ ਹਨ। ਇਸ ਸਾਰੇ ਕੁੱਝ ਦੇ ਬਾਵਜੂਦ ਇਹ ਵਰਤਾਰਾ ਚਾਲੂ ਰਹਿ ਰਿਹਾ ਹੈ। ਸੋ ਇਸ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਕਰਨ ਜਾ ਰਹੇ ਹਾਂ।

ਔਰਤ ਦੇ ਪੇਟ ਵਿੱਚ ਪਲ ਰਿਹਾ ਭਰੂਣ ਭਾਵੇਂ ਕਿਸੇ ਵੀ ਸਥਿਤੀ ਵਿੱਚ ਹੋਵੇ, ਔਰਤ ਦੇ ਸਰੀਰ ਵਿੱਚੋਂ ਹੀ ਖੁਰਾਕ ਲੈ ਕੇ ਪਲ ਰਿਹਾ ਹੁੰਦਾ ਹੈ। ਮੰਨ ਲਵੋ ਗਰਭਵਤੀ ਔਰਤ ਦੀ ਦਮ ਘੁੱਟ ਕੇ ਮੌਤ ਹੋ ਜਾਵੇ ਤਾਂ ਉਸਦੇ ਪੇਟ ਅੰਦਰਲੇ ਭਰੂਣ ਦੀ ਵੀ ਮੌਤ ਹੋ ਜਾਵੇਗੀ। ਪਰ ਮਾਂ ਦੇ ਪੇਟ ਚੋਂ ਬਾਹਰ ਆਉਣ 'ਤੇ ਜਦੋਂ ਉਸ ਦਾ ਨਾੜੂਆ ਕੱਟਿਆ ਜਾਂਦਾ ਹੈ ਤਾਂ ਜੇਕਰ ਮਾਂ ਦੀ ਮੌਤ ਵੀ ਹੋ ਜਾਵੇ ਤਾਂ ਵੀ ਉਹ ਜ਼ਿੰਦਾ ਰਹਿ ਸਕਦਾ ਹੈ। ਇਸ ਲਈ ਭਰੂਣ ਔਰਤ ਦੇ ਸਰੀਰ ਦਾ ਇੱਕ ਅੰਗ ਹੀ ਹੁੰਦਾ ਹੈ।

ਦੂਸਰਾ ਚੇਤਨਾ ਦਾ ਪੱਖ। ਮਨੁੱਖ ਦੇ ਆਪਣੀ ਮਾਂ ਦੇ ਪੇਟ ਵਿੱਚ ਚੇਤਨਾ ਹਾਸਲ ਨਹੀਂ ਕਰਦਾ। ਮਨੁੱਖ ਜਨਮ ਲੈਣ ਤੋਂ ਬਾਅਦ ਹੀ ਚੇਤਨਾ ਹਾਸਲ ਕਰਨ ਲੱਗਦਾ ਹੈ। ਨਵ-ਜਨਮੇ ਬੱਚੇ ਦੀ ਪਹਿਲੀ ਚੀਖ ਉਸ ਦੁਆਰਾ ਬਾਹਰਲੇ ਵਾਤਾਵਰਣ ਦੇ ਅਨੁਕੂਲ ਢਲਣ ਲਈ ਤਿਆਰ ਹੋਣ ਲਈ ਚੇਤਨ ਹੋਣ ਦਾ ਇੱਕ ਸਬੂਤ ਹੈ। ਬੱਚਾ ਸਭ ਤੋਂ ਮਹੱਤਵਪੂਰਨ ਗਿਆਨ ਇੰਦਰੀ- ਅੱਖਾਂ- ਵੀ ਜਨਮ ਲੈਣ ਤੋਂ ਬਾਦ ਹੀ ਖੋਲ੍ਹਦਾ ਹੈ ਜੋ ਚੇਤਨਾ ਹਾਸਲ ਕਰਨ ਦੀ ਸ਼ੁਰੂਆਤ ਹੁੰਦੀ ਹੈ।

ਮਨੁੱਖ ਕੀ ਹੈ? ਮਨੁੱਖ ਇਸ ਲਈ ਮਨੁੱਖ ਨਹੀਂ ਕਿ ਉਹ ਅੰਗਾਂ, ਤੰਦੜੀ ਅਤੇ ਥੈਲੀਆਂ ਦਾ ਬਣਿਆ ਹੋਇਆ ਹੈ, ਕਿ ਉਹ ਫੇਫੜਿਆਂ ਨਾਲ ਸਾਹ ਲੈਂਦਾ ਹੈ, ਸਗੋਂ ਇਸ ਲਈ **ਮਨੁੱਖ ਹੈ ਕਿ ਉਹ ਕੰਮ ਕਰ ਸਕਦਾ ਹੈ, ਸੋਚ ਸਕਦਾ ਅਤੇ ਬੋਲ ਸਕਦਾ ਹੈ, ਕਿਰਤ ਦੇ ਸੰਦ ਬਣਾ ਸਕਦਾ ਹੈ ਜਿਸ ਨਾਲ ਉਹ ਆਲੇ-ਦੁਆਲੇ ਦੀ ਕਾਇਆ-ਪਲਟ ਕਰ ਸਕਦਾ ਹੈ ਅਤੇ ਹੋਰ ਲੋਕਾਂ ਨਾਲ ਸਮਾਜੀ ਸਬੰਧ ਬਣਾ ਸਕਦਾ ਹੈ।**

ਪਰ ਭਰੂਣ ਵਿੱਚ ਇਹ ਕੁੱਝ ਮੌਜੂਦ ਨਹੀਂ ਹੁੰਦਾ। ਮਾਂ ਦੇ ਪੇਟ 'ਚ ਪਲ ਰਹੇ ਭਰੂਣ ਦਾ ਸਰੀਰਕ ਵਿਕਾਸ ਕਿਸੇ ਵੀ ਪੱਧਰ ਤੱਕ ਹੋ ਜਾਵੇ ਉਸ ਵਿੱਚ ਇਹ ਸਾਰਾ ਕੁੱਝ ਆ ਵੀ ਨਹੀਂ ਸਕਦਾ। ਜਨਮ ਲੈਣ ਤੋਂ ਬਾਅਦ ਹੀ ਬੱਚਾ ਆਜ਼ਾਦ ਤੌਰ 'ਤੇ ਜ਼ਿੰਦਾ ਰਹਿਣ ਅਤੇ ਮਨੁੱਖੀ ਪ੍ਰਾਨ ਵਾਲਾ ਉਪਰਸਕਤ ਸਾਰਾ ਕੁੱਝ ਹਾਸਲ ਕਰਦਿਆਂ ਸਮਾਜ ਦਾ ਅੰਗ ਬਣਦਾ ਹੈ। ਇਸ ਕਰਕੇ ਭਰੂਣ ਅਤੇ ਬੱਚੇ ਦਾ ਸਰੀਰਕ ਪੱਖੋਂ ਮਿਕਦਾਰੀ ਫਰਕ ਨਹੀਂ ਹੁੰਦਾ ਬਲਕਿ ਸਿਫ਼ਤੀ ਫਰਕ ਹੁੰਦਾ ਹੈ।

ਇੱਕ ਵਿਚਾਰ ਇਹ ਹੋ ਸਕਦਾ ਹੈ ਕਿ ਭਰੂਣ ਵਿੱਚ ਵਿਕਸਤ ਹੋਕੇ ਮਨੁੱਖੀ ਪ੍ਰਾਣੀ ਬਣ ਸਕਣ ਦੀ ਸੰਭਾਵਨਾ ਹੁੰਦੀ ਹੈ। ਮੌਸਮ ਵਿੱਚ ਮੀਂਹ ਪੈਣ ਦੀ ਸੰਭਾਵਨਾ ਹੋਵੇ ਪਰ ਅਸੀਂ ਇਸਨੂੰ ਮੀਂਹ ਦਾ ਪੈਣਾ ਨਹੀਂ ਕਹਿ ਸਕਦੇ। ਮੀਂਹ ਪੈਣ ਦੀ ***ਸੰਭਾਵਨਾ*** ਅਤੇ ਮੀਂਹ ਪੈਣ ਦੀ ***ਹਕੀਕਤ*** ਦੋ ਵੱਖੋ-ਵੱਖਰੀਆਂ ਗੱਲਾਂ ਹਨ। ਇਹ ਠੀਕ ਹੈ ਕਿ ***ਸੰਭਾਵਨਾ*** ਹੀ ***ਹਕੀਕਤ*** ਵਜੋਂ ਸਾਕਾਰ ਹੁੰਦੀ ਹੈ ਜਾਂ ਚੇਤਨ ਕੋਸ਼ਿਸ਼ਾਂ ਨਾਲ ਸਾਕਾਰ ਕੀਤੀ ਜਾਂਦੀ ਹੈ। ਸੰਭਾਵਨਾ ਤੋਂ ਬਿਨਾ ਕੋਈ ਹਕੀਕਤ ਹੋ ਹੀ ਨਹੀਂ ਸਕਦੀ। ਪਰ ਸੰਭਾਵਨਾ ਨੂੰ ਹਕੀਕਤ ਵਜੋਂ ਸਮਝਣਾ ਮੁੱਢੋ-ਸੁੱਢੋਂ ਹੀ ਗਲਤ ਵਿਚਾਰ ਹੈ। ਇਹ ਸੰਭਾਵਨਾ ਅਤੇ ਹਕੀਕਤ ਦੇ ਰਿਸ਼ਤੇ ਨੂੰ ਨਾ ਸਮਝਣਾ ਹੈ। ਇਸੇ ਤਰ੍ਹਾਂ ਭਰੂਣ ਦੇ ਬੱਚਾ ਬਣ ਜਾਣ ਦੀ ਸੰਭਾਵਨਾ ਨੂੰ ਬੱਚੇ ਵਜੋਂ ਬਣ ਚੁੱਕੀ ਹਕੀਕਤ ਵਜੋਂ ਸਮਝਣਾ ਗਲਤ ਵਿਚਾਰ ਹੋ ਨਿੱਬੜਦਾ ਹੈ।

ਸੋ ਇਸ ਨੁਕਤੇ ਦਾ ਸਿੱਟਾ ਇਹੀ ਬਣਦਾ ਹੈ ਕਿ ਭਰੂਣ ਨੂੰ ਮਨੁੱਖੀ ਪ੍ਰਾਣੀ ਦੇ ਬਰਾਬਰ ਦਾ ਦਰਜਾ ਦੇਣਾ ਗਲਤ ਹੈ। ਭਰੂਣ ਦੇ ਗਰਭਪਾਤ ਗਿਰਾਉਣ/ਕਰਾਉਣ ਨੂੰ ਭਰੂਣ-ਹੱਤਿਆ ਨਹੀਂ ਕਹਿ ਸਕਦੇ।

ਅੱਗੇ। ਕੀ ਔਰਤ ਨੂੰ ਗਰਭਪਾਤ ਗਿਰਾਉਣ/ਕਰਾਉਣ ਦਾ ਕੋਈ ਅਧਿਕਾਰ ਹੋਣਾ ਚਾਹੀਦਾ ਹੈ ਜਾਂ ਨਹੀਂ?

ਗਰਭਪਾਤ ਵਿਰੁੱਧ ਦਿੱਤੀ ਜਾਂਦੀ ਇਖਲਾਕੀ ਦਲੀਲ ਨੂੰ ਪਹਿਲਾਂ ਲੈਂਦੇ ਹਾਂ। ਇਸ ਨੂੰ ਇਸ ਤਰ੍ਹਾਂ ਪੇਸ਼ ਕੀਤਾ ਜਾਂਦਾ ਹੈ ਕਿ ਸਰੀਰਕ ਸਬੰਧਾਂ ਦੀ ਸਥਾਪਤੀ ਔਰਤ ਅਤੇ ਮਰਦ, ਦੋਨਾਂ ਦੀ ਸਹਿਮਤੀ ਨਾਲ ਹੁੰਦੀ ਹੈ। ਇਸ ਦੌਰਾਨ ਹੀ ਗਰਭ ਠਹਿਰਦਾ ਹੈ ਜਿਸਨੂੰ ਗਿਰਾਉਣ ਦਾ ਔਰਤ ਕੋਲ ਕੋਈ ਇਖਲਾਕੀ ਅਧਿਕਾਰ ਨਹੀਂ ਰਹਿ ਜਾਂਦਾ।

ਕੀ ਸਰੀਰਕ ਸਬੰਧਾਂ ਦੀ ਸਥਾਪਤੀ ਵਿੱਚ ਹਮੇਸ਼ਾ ਹੀ

ਔਰਤ ਦੀ ਸਹਿਮਤੀ ਹੁੰਦੀ ਹੈ? ਨਹੀਂ, ਬਿਲਕੁਲ ਵੀ ਨਹੀਂ। ਇਹ ਇੱਕ ਨਾ ਝੁਠਲਾਇਆ ਜਾ ਸਕਣ ਵਾਲਾ ਕੌੜਾ ਸੱਚ ਹੈ ਕਿ ਔਰਤ ਅਕਸਰ ਹੀ ਸਰੀਰਕ ਸਬੰਧਾਂ 'ਤੇ 'ਖਾਮੋਸ਼' ਤਾਂ ਰਹਿੰਦੀ ਹੈ ਜਾਂ ਇਉਂ ਕਹਿ ਲਵੋ ਕਿ ਸਾਡੇ ਸਮਾਜ ਅੰਦਰ ਪ੍ਰਚੱਲਿਤ ਸਮਾਜਕ ਰੀਤੀ-ਰਿਵਾਜ ਦੇ ਦਬਾਅ ਅਧੀਨ ਆਪਣੀ ਇੱਛਾ ਨਾ ਹੋਣ ਦੇ ਬਾਵਜੂਦ ਵੀ ਔਰਤ ਆਪਣੇ ਆਪਨੂੰ ਮਰਦ ਦੇ ਹਵਾਲੇ ਕਰਦੀ ਹੈ। ਜ਼ਿਆਦਾਤਰ ਇਹ ਸਬੰਧ ਦਬਾਅ ਅਧੀਨ ਬਣਦੇ ਹਨ। ਜੇਕਰ ਇਸ ਤੋਂ ਕੋਈ ਗਰਭ ਠਹਿਰਦਾ ਹੈ ਤਾਂ ਇਸ ਵਿੱਚ ਔਰਤ ਦੀ ਇੱਛਾ ਨਹੀਂ ਬਣਦੀ। ਫਿਰ ਔਰਤ ਨੂੰ ਆਪਣੀ ਇੱਛਾ ਤੋਂ ਉਲਟ ਠਹਿਰੇ ਗਰਭ ਨੂੰ ਪੇਟ ਅੰਦਰ ਪਾਲਣ ਨੂੰ ਇਖਲਾਕੀ ਆਧਾਰ 'ਤੇ ਕਿਵੇਂ ਠੀਕ ਕਿਹਾ ਜਾ ਸਕਦਾ ਹੈ?

ਜੇਕਰ ਅਸੀਂ ਇਹ ਮੰਨ ਵੀ ਲਈਏ ਕਿ ਕਾਮੁਕ-ਸਬੰਧਾਂ ਵਿੱਚ ਔਰਤ ਦੀ ਸਹਿਮਤੀ ਹੁੰਦੀ ਹੈ; ਕੀ ਫਿਰ ਵੀ ਔਰਤ 'ਤੇ ਇਹ ਸ਼ਰਤ ਮੜ੍ਹੀ ਜਾਣੀ ਵਾਜ਼ਬ ਹੈ ਕਿ ਜੇਕਰ ਉਸ ਨੇ ਆਪਣੀ ਕੁਦਰਤੀ ਕਾਮੁਕ ਲੋੜ ਨੂੰ ਪੂਰਾ ਕਰਨਾ ਹੈ ਤਾਂ ਉਸ ਨੂੰ ਇਸ ਦੌਰਾਨ ਠਹਿਰੇ ਗਰਭ ਨੂੰ ਆਪਣੇ ਪੇਟ ਅੰਦਰ ਪਾਲ ਕੇ ਹਰ ਹਾਲਤ ਵਿੱਚ ਜਨਮ ਦੇਣਾ ਪਵੇਗਾ। ਜਣਨ-ਪ੍ਰਕ੍ਰਿਆ ਤੋਂ ਜੇਕਰ ਮਰਦ ਕੁਦਰਤੀ ਤੌਰ 'ਤੇ ਆਜ਼ਾਦ ਹੈ ਅਤੇ ਉਹ ਕਾਮੁਕ ਤ੍ਰਿਪਤੀ ਕਰਦਾ ਹੈ ਤਾਂ ਔਰਤ 'ਤੇ ਇਹ ਤ੍ਰਿਪਤੀ ਕਰਨ ਲਈ ***ਹਰ ਹਾਲਤ ਵਿੱਚ, ਹਰ ਬੱਚੇ ਨੂੰ ਜਨਮ ਦੇਣ*** ਦਾ ਬੰਧੇਜ਼ ਕਿਵੇਂ ਵਾਜ਼ਬ ਹੈ? ਔਰਤ ਨੇ ਬੱਚੇ ਨੂੰ ਜਨਮ ਦੇਣ ਵਾਲੇ ਕੁਦਰਤੀ ਅਸੂਲ ਦੀ ਕਦੋਂ ਪਾਲਣਾ ਕਰਨੀ ਹੈ ਅਤੇ ਕਿਵੇਂ ਕਰਨੀ ਹੈ, ਔਰਤ ਨੂੰ ਇਸ ਅਧਿਕਾਰ ਤੋਂ ਵਾਂਝੇ ਕਰਨਾ ਕਿਵੇਂ ਵਾਜ਼ਬ ਹੈ? ਜੇਕਰ ਕੋਈ ਇਸਨੂੰ ਕੁਦਰਤੀ ਅਸੂਲ ਦੀ ਉਲੰਘਣਾ ਕਹਿੰਦਾ ਹੈ ਤਾਂ ਫਿਰ ਮਨੁੱਖ ਕੁਦਰਤੀ ਤੌਰ 'ਤੇ ਨੰਗਾ ਜਨਮਦਾ ਹੈ, ਪਰ ਇਸ ਅਨੁਸਾਰ ਉਹ ਆਪਣਾ ਜੀਵਨ ਨਹੀਂ ਬਿਤਾਉਂਦਾ ਬਲਕਿ ਕੱਪੜੇ ਪਹਿਨਦਾ ਹੈ। ਪਰ ਕੁਦਰਤੀ ਅਸੂਲ ਵਾਲੀ ਦਲੀਲ ਅਨੁਸਾਰ ਤਾਂ ਉਸਨੂੰ ਕੱਪੜੇ ਨਹੀਂ ਪਹਿਨਣੇ ਚਾਹੀਦੇ। ਅਸਲ ਵਿੱਚ ਕੁਦਰਤ ਨਾ ਤਾਂ ਸਭਿਅਕ ਹੋ ਸਕਦੀ ਹੈ ਨਾ ਹੀ ਅਸੱਭਿਅਕ ਕਿਉਂਕਿ ਕੁਦਰਤ ਕੋਈ ਚੇਤਨ ਸ਼ਕਤੀ ਨਹੀਂ ਹੈ। ਇਸੇ ਲਈ ਕੁਦਰਤ ਸਭਿਅਤਾ ਦਾ ਜਨਮ ਅਤੇ ਵਿਕਾਸ ਨਹੀਂ ਕਰਦੀ, ਸਭਿਅਤਾ ਦਾ ਵਿਕਾਸ ਤਾਂ ਮਨੁੱਖ ਦੀ ਸਰੀਰਕ ਅਤੇ ਦਿਮਾਗੀ ਕਿਰਤ 'ਤੇ ਹੀ ਨਿਰਭਰ ਹੈ। ਸਭਿਅਤਾ ਦਾ ਵਿਕਾਸ ਅੱਗੇ ਨੂੰ ਤੋਰਨ ਲਈ ਕਿਹੜੇ ਕੁਦਰਤੀ ਅਸੂਲ ਦੀ ਕਿਵੇਂ ਅਤੇ ਕਦੋਂ ਪਾਲਣਾ ਕਰਨੀ ਹੈ, ਇਸ ਦਾ ਫੈਸਲਾ ਖੁਦ ਮਨੁੱਖ ਨੇ ਕਰਨਾ ਹੁੰਦਾ ਹੈ। ਇਸੇ ਤਰ੍ਹਾਂ ਬੱਚੇ ਦੇ ਜਨਮ ਵਾਲੇ ਕੁਦਰਤੀ ਨਿਯਮ ਨੂੰ ਆਪਣੇ ਅਨੁਸਾਰ ਢਾਲਕੇ ਜੀਵਨ ਬਤੀਤ ਕਰਨ ਲਈ ਔਰਤ ਨੂੰ ਗਰਭਪਾਤ ਕਰਵਾਉਣ ਦਾ ਅਧਿਕਾਰ ਕਿਉਂ ਨਹੀਂ ਹੈ?

ਕੋਈ ਕਹਿ ਸਕਦਾ ਹੈ ਕਿ ਗਰਭਪਾਤ ਕਰਾਉਣ ਨਾਲ ਲੜਕੀਆਂ ਦੀ ਗਿਣਤੀ ਘਟਣ ਨਾਲ ਸਮਾਜਕ ਸਮੱਸਿਆ ਖੜ੍ਹੀ ਹੋਣ ਦਾ ਡਰ ਹੈ। ਜੇਕਰ ਇਸ ਤਰ੍ਹਾਂ ਸਮਾਜਕ ਸਮੱਸਿਆ ਖੜ੍ਹੀ ਹੋਣ ਦਾ ਡਰ ਹੈ ਤਾਂ ਇਸ ਨੂੰ ਦੂਰ ਕਰਨ ਲਈ ਕੁੱਝ ਸਮੇਂ ਲਈ ਲੜਕੇ ਦੇ ਜਨਮ ਨੂੰ ਬੰਦ ਕਰਨ ਲਈ ਕਾਨੂੰਨੀ ਤੌਰ 'ਤੇ ਲਾਜ਼ਮੀ ਕਰਾਰ ਦਿੱਤਾ ਜਾਣਾ ਚਾਹੀਦਾ ਹੈ ਤਾਂ ਕਿ ਲੜਕੀਆਂ ਨਾਲੋਂ ਲੜਕਿਆਂ ਦੀ ਗਿਣਤੀ ਘਟ ਰਹੇ। ਉਂਜ ਅਜਿਹਾ ਕਰਨ ਨਾਲ ਵੀ ਸਮੱਸਿਆ ਦਾ ਕੋਈ ਹੱਲ ਨਹੀਂ ਅਤੇ ਨਾ ਹੀ ਅਸੀਂ ਇਸ ਦੇ ਹੱਕ ਵਿੱਚ ਹਾਂ। ਇਹ ਤਾਂ ਇੱਕ ਦਲੀਲ ਵਜੋਂ ਹੈ ਕਿਉਂਕਿ ਅਜਿਹਾ ਕਰਨ ਨੂੰ ਕੋਈ ਵੀ ਤਿਆਰ ਨਹੀਂ।

ਪਰ ਇਹ ਕਰਨ ਨੂੰ ਕੋਈ ਤਿਆਰ ਨਹੀਂ ਅਤੇ ਨਾ ਹੀ ਕਿਸੇ ਨੇ ਕਦੇ ਆਵਾਜ਼ ਉਠਾਈ ਹੈ। ਸਿਰਫ ਮਾਦਾ ਭਰੂਣ ਦੇ ਗਰਭਪਾਤ ਨੂੰ ਰੋਕਣ ਦੀਆਂ ਗੱਲਾਂ ਹੀ ਕੀਤੀਆਂ ਜਾਂਦੀਆਂ ਹਨ। ਇਸ ਦਾ ਮਤਲਬ ਇਹ ਬਣ ਜਾਂਦਾ ਹੈ ਕਿ ਇਹ ਫੈਸਲਾ ਵੀ ਮਰਦ ਦੇ ਹੱਥ ਹੋਣਾ ਚਾਹੀਦਾ ਹੈ ਕਿ ਸਮਾਜ ਵਿੱਚ ਲੜਕੀਆਂ ਦੀ ਗਿਣਤੀ ਕਿੰਨੀ ਹੋਣੀ ਚਾਹੀਦੀ ਹੈ ਅਤੇ ਕਿੰਨੀ ਨਹੀਂ ਹੋਣੀ ਚਾਹੀਦੀ। ਜਨਮ ਦੇਣਾ ਔਰਤ ਨੇ, ਫੈਸਲਾ ਕਰਨਾ ਮਰਦ ਨੇ, ਇਹ ਕਿਵੇਂ ਵਾਜ਼ਬ ਹੈ?

ਸੋ ਔਰਤ ਨੂੰ ਗਰਭਪਾਤ ਕਰਾਉਣ ਦੇ ਅਧਿਕਾਰ ਵਿਰੁੱਧ ਦਿੱਤੀਆਂ ਜਾਂਦੀਆਂ ਦਲੀਲਾਂ ਵਿੱਚ ਕੋਈ ਦਮ ਨਹੀਂ। ਔਰਤ ਨੂੰ ਗਰਭਪਾਤ ਕਰਾਉਣ ਦਾ ਪੂਰਾ-ਪੂਰਾ ਅਧਿਕਾਰ ਹੋਣਾ ਚਾਹੀਦਾ ਹੈ। ਔਰਤ ਨੂੰ ਇਹ ਅਧਿਕਾਰ ਦੀ ਲੋੜ ਕਦੋਂ ਨਹੀਂ ਹੋਵੇਗੀ, ਇਸ ਦੀ ਚਰਚਾ ਅੱਗੇ ਆਵੇਗੀ।

ਸਵਾਲ ਹੁਣ ਇਹ ਉੱਠਦਾ ਹੈ ਕਿ ਮਾਦਾ ਭਰੂਣ ਦੇ ਗਰਭਪਾਤ ਕਰਾਉਣ ਦੇ ਕੀ ਕਾਰਨ ਹਨ। ਕੀ ਇਹ ਵਰਤਾਰਾ ਅੱਜ-ਕੱਲ ਦਾ ਹੈ, ਪਹਿਲਾਂ ਇਹ ਦੇਖਣਾ ਇਸ ਲਈ ਜ਼ਰੂਰੀ ਹੈ ਕਿਉਂਕਿ ਭਰੂਣ ਦਾ ਗਰਭਪਾਤ ਕਰਾਉਣ ਨੂੰ 'ਹੱਤਿਆ' ਕਹਿਣ ਵਾਲੇ ਲੋਕ ਅਚੇਤ ਜਾਂ ਸੁਚੇਤ ਤੌਰ 'ਤੇ ਇਸ ਵਰਤਾਰੇ ਨੂੰ ਅੱਜ ਦੇ ਮਾਂ-ਬਾਪ ਦੇ 'ਨਿਰਦਈ' 'ਅਧਰਮੀ' 'ਕਲਯੁਗੀ' ਬਣ ਜਾਣਾ ਸਮਝਦੇ ਹਨ ਭਾਵ ਉਹ ਇਸ ਸਮਾਜਕ ਵਰਤਾਰੇ ਦਾ ਕਾਰਨ ਮਨੁੱਖੀ ਵਿਚਾਰਾਂ ਵਿੱਚ ਦੇਖਦੇ ਹਨ। ਇਸੇ ਲਈ ਸਟੇਜ 'ਤੇ "ਮੈਨੂੰ ਕੁੱਖ 'ਚ ਨਾ ਕਤਲ ਕਰ.." ਵਰਗੀਆਂ ਜ਼ਜ਼ਬਾਤੀ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਜਾਂਦੀਆਂ ਹਨ। ਸੋ ਇਸ ਸਬੰਧੀ ਦੇਸ਼ ਦੇ ਦੋ ਕੁ ਸੌ ਸਾਲਾਂ ਦੇ ਇਤਿਹਾਸ ਦੇ ਕੁੱਝ ਅੰਸ਼ ਪੇਸ਼ ਹਨ:-

☛ ਸੰਨ 1789 ਵਿੱਚ ਬਨਾਰਸ ਵਿੱਚ ਰਹਿੰਦੇ ਅੰਗਰੇਜ਼ ਜੌਨਾਥਨ ਡਨਕਨ ਨੇ ਖੋਜ ਕੀਤੀ ਤਾਂ ਦੇਖਿਆ ਕਿ ਬਾਲੜੀ-ਹੱਤਿਆ ਦੀ ਇਹ ਰਵਾਇਤ ਉਸ ਵੇਲੇ ਪੰਜਾਬ, ਰਾਜਸਥਾਨ, ਉਤਰ ਪ੍ਰਦੇਸ਼, ਮਾਲਵਾ, ਸੌਰਾਸ਼ਟਰ ਦੇ ਸਭ ਰਾਜਪੂਤਾਂ ਵਿੱਚ



ਪ੍ਰਚੱਲਿਤ ਸੀ। ...ਗੁਜਰਾਤ ਵਿੱਚ ਰਾਜਪੂਤਾਂ ਦੀ ਵੰਸ਼ ਵਾਲੇ ਜਡੇਜਿਆਂ ਦੇ ਸੰਨ 1817 ਵਿੱਚ ਕੋਈ ਬਾਲੜੀ ਨਹੀਂ ਸੀ।[1]

☛ 1856 ਵਿੱਚ ਬਨਾਰਸ ਡਵੀਜ਼ਨ ਵਿੱਚ ਬਾਲੜੀ-ਹੱਤਿਆ ਬਾਰੇ ਕਰਵਾਈ ਪੜਤਾਲ ਤੋਂ ਪਤਾ ਲੱਗਿਆ ਕਿ 418 ਪਿੰਡਾਂ ਵਿੱਚੋਂ 308 ਪਿੰਡਾਂ ਵਿੱਚ ਬਾਲੜੀਆਂ ਦੀ ਗਿਣਤੀ ਲਗਭਗ ਨਾਂਹ ਦੇ ਬਰਾਬਰ ਸੀ ਅਤੇ ਇਨ੍ਹਾਂ ਹੀ ***308 ਪਿੰਡਾਂ ਵਿੱਚੋਂ 62 ਪਿੰਡ ਤਾਂ ਅਜਿਹੇ ਸਨ ਜਿੰਨਾਂ ਵਿਚ ਰਾਜਪੂਤਾਂ ਦੇ 6 ਸਾਲ ਤੋਂ ਛੋਟੀ ਉਮਰ ਦੀ ਕੋਈ ਬੱਚੀ ਨਹੀਂ ਸੀ।*** ਭਾਵ ਇਹੀ ਕਿ ਛੇ ਸਾਲਾਂ ਵਿੱਚ ਜਿੰਨੀਆਂ ਵੀ ਬੱਚੀਆਂ ਪੈਦਾ ਹੋਈਆਂ ਉਹ ਬਾਲੜੀ-ਹੱਤਿਆ ਵਾਲੀ 'ਰਵਾਇਤ' ਦੀ ਭੇਂਟ ਚੜ੍ਹ ਗਈਆਂ।[2]

☛ ਬੜੌਦਾ ਦੇ ਰਹਿਣ ਵਾਲੇ ***ਐਲਗਜੈਂਡਰ ਵਾਕਰ ਨੇ ਇੱਕ ਰਿਪੋਰਟ ਵਿੱਚ ਦਰਸਾਇਆ ਕਿ ਜੇਠਵਾ ਬਰਾਦਰੀ ਦੇ ਮੁਖੀ ਪੋਰਬੰਦਰ ਦੇ ਰਾਣਾ ਪਰਿਵਾਰ 'ਚ ਇੱਕ ਸੌ ਸਾਲਾਂ ਤੋਂ ਵੀ ਜ਼ਿਆਦਾ ਸਮੇਂ ਤੱਕ ਇੱਕ ਵੀ ਲੜਕੀ ਸਲਾਮਤ*** (**Preserve**) ***ਨਹੀਂ ਰੱਖੀ ਗਈ।***[3]

☛ ਪੰਜਾਬ, ਸੰਯੁਕਤ ਪ੍ਰਾਂਤ ਤੇ ਰਾਜਪੂਤਾਨੇ ਦੀਆਂ 1901, 1911, 1921 ਦੀਆਂ ਮਰਦਮ-ਸ਼ੁਮਾਰੀਆਂ ਤੋਂ ਪਤਾ ਚੱਲਦਾ ਹੈ ਕਿ ਬਾਲੜੀ-ਹੱਤਿਆ ਦੀ ਰਵਾਇਤ ਜੱਟ(ਹਿੰਦੂ), ਖੱਤਰੀ, ਰਾਜਪੂਤ(ਹਿੰਦੂ), ਗੁੱਜਰਾਂ ਵਿੱਚ ਪ੍ਰਚੱਲਿਤ ਸੀ।[5]

ਬਾਲੜੀ-ਹੱਤਿਆ ਨੂੰ ਰੋਕਣ ਲਈ ਅੰਗਰੇਜ਼ੀ ਰਾਜ ਨੇ ਇੱਕ ਕਾਨੂੰਨ (**Female Infanticide Act of 1870**) ਬਣਾਇਆ। ਇਹ ਕਾਨੂੰਨ ਬਣਾਉਣਾ ਵੀ ਸਿੱਧ ਕਰਦਾ ਹੈ ਕਿ ਇਹ ਰਵਾਇਤ ਵਿਆਪਕ ਪੱਧਰ 'ਤੇ ਚਾਲੂ ਸੀ।

ਸੋ ਇਹ ਵਰਤਾਰਾ ਅੱਜ-ਕੱਲ ਸ਼ੁਰੂ ਨਹੀਂ ਹੋਇਆ ਬਲਕਿ ਸਦੀਆਂ ਤੋਂ ਪ੍ਰਚੱਲਿਤ ਤੁਰਿਆ ਆ ਰਿਹਾ ਹੈ। ਇਸ ਨੂੰ ਅੱਜ-ਕੱਲ ਦੇ ਮਾਂ-ਬਾਪ ਦੇ 'ਨਿਰਦਈ' 'ਕਲਯੁਗੀ' 'ਅਧਰਮੀ' ਆਦਿ ਵਿਚਾਰਾਂ ਦੀ ਪੈਦਾਇਸ਼ ਨਹੀਂ ਸਮਝਣਾ ਚਾਹੀਦਾ।

ਹੁਣ ਇਸ ਵਰਤਾਰੇ ਨੂੰ ਸਮਝਣ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਕੋਈ ਵੀ ਵਿਚਾਰ ਕਿੱਥੋਂ ਪੈਦਾ ਹੁੰਦਾ ਹੈ। ਅਸੀਂ ਛੋਟੇ-ਛੋਟੇ ਮਾਸੂਮ ਬੱਚਿਆਂ ਨੂੰ ਗੰਦਗੀ ਦੇ ਢੇਰਾਂ ਤੋਂ ਲੋਹਾ-ਪਲਾਸਟਿਕ ਆਦਿ ਚੁਗਦੇ ਫਿਰਦੇ ਆਮ ਹੀ ਦੇਖ ਸਕਦੇ ਹਾਂ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਮਾਸੂਮ ਜਿੰਦਾਂ ਦੇ ਮਨ ਵਿੱਚ 'ਗੰਦਗੀ ਨਾਲ ਹੱਥ ਲਬੇੜਣ' ਦਾ ਕੋਈ ਸ਼ੌਕ ਹੁੰਦਾ ਹੈ? ਜਾਂ ਉਨ੍ਹਾਂ ਦੇ ਮਾਂ-ਬਾਪ ਨੂੰ ਆਪਣੇ ਬੱਚਿਆਂ ਨੂੰ ਗੰਦਗੀ ਨਾਲ ਹੱਥ ਲਬੇੜਦੇ ਦੇਖਣ ਦਾ ਕੋਈ ਸ਼ੌਕ ਹੁੰਦਾ ਹੈ? ਨਹੀਂ, ਅਜਿਹਾ ਕੁੱਝ ਨਹੀਂ ਹੁੰਦਾ। ਬਲਕਿ ਇਹ ਉਨ੍ਹਾਂ (ਬੱਚਿਆਂ ਅਤੇ ਮਾਂ-ਬਾਪ) ਦੀਆਂ ਗਰੀਬੀ ਵਾਲੀਆਂ ਜੀਵਨ-ਹਾਲਤਾਂ ਹੁੰਦੀਆਂ ਹਨ ਜੋ ਉਨ੍ਹਾਂ ਦੇ ਮਨ ਵਿੱਚ ਕੁੱਝ ਵੀ ਕਰਕੇ ਜਾਂ ਕਰਵਾਕੇ ਆਪਣੇ ਪੇਟ ਦੀ ਅੱਗ ਬੁਝਾਉਣ ਲਈ ਅਜਿਹਾ ਕਰਨ 'ਤੇ ਮਜ਼ਬੂਰ ਕਰਦੀਆਂ ਹਨ। ਕਹਿਣ ਤੋਂ ਭਾਵ ਕਿ ਕੋਈ ਵੀ ਵਿਚਾਰ ਸਮੇਂ ਦੀਆਂ ਠੋਸ ਹਾਲਤਾਂ ਦੀ ਉਪਜ ਹੁੰਦਾ ਹੈ- ਵਿਚਾਰ ਭਾਵੇਂ ਠੀਕ ਹੋਵੇ ਜਾਂ ਗਲਤ, ਅਗਾਂਹਵਧੂ ਹੋਵੇ ਜਾਂ ਪਿਛਾਂਹਖਿੱਚੂ।

ਹੁਣ ਉਹ ਹਾਲਤਾਂ ਦੀ ਨਿਸ਼ਾਨਦੇਹੀ ਕਰਦੇ ਹਾਂ ਜੋ ਮਾਂ-ਬਾਪ ਦੇ ਮਨ ਵਿੱਚ ਮਾਦਾ-ਭਰੂਣ ਗਰਭਪਾਤ ਕਰਾਉਣ ਦਾ ਵਿਚਾਰ ਪੈਦਾ ਕਰਨ ਦਾ ਕਾਰਨ ਬਣਦੀਆਂ ਹਨ।

ਕਾਰਨ: ਇਸ ਵਰਤਾਰੇ ਦੇ ਪ੍ਰਚੱਲਣ ਬਾਰੇ ਅੰਗਰੇਜ਼ ਸਰਕਾਰ ਨੇ ਪੜਤਾਲ ਦੌਰਾਨ ਪਾਇਆ ਸੀ ਕਿ ਇਹ ਬਾਲੜੀ-ਹੱਤਿਆ ਵੱਡੀਆਂ ਜਾਇਦਾਦਾਂ ਦੀਆਂ ਮਾਲਕ ਉੱਚ-ਸ਼੍ਰੇਣੀਆਂ ਵਿੱਚ ਪ੍ਰਚੱਲਿਤ ਸੀ ਜਿਵੇਂ ਕਿ ਰਾਜਪੂਤ, ਪੱਟੀਦਾਰ, ਜੱਟ ਅਤੇ ਅਹੀਰ ਆਦਿ। ਉਨ੍ਹਾਂ ਦੇਖਿਆ ਕਿ ਰਾਜਪੂਤ ਆਪਣੀਆਂ ਲੜਕੀਆਂ ਲਈ ਉੱਚ-ਘਰਾਣੇ ਦੇ ਵਰ ਹੀ ਚਾਹੁੰਦੇ ਸਨ। ਪਰ ਉੱਚ-ਘਰਾਣਿਆਂ ਦੀ ਮੰਗ ਅਨੁਸਾਰ ਆਪਣੀਆਂ ਲੜਕੀਆਂ ਨੂੰ ਦਿੱਤੇ ਜਾਣ ਵਾਲੇ ਦਾਜ ਦਾ ਖਰਚਾ ਝੱਲਣ ਨੂੰ ਤਿਆਰ ਨਹੀਂ ਸਨ ਕਿਉਂਕਿ ਇਸ ਨਾਲ ਉਨ੍ਹਾਂ ਨੂੰ ਜਾਇਦਾਦ ਦਾ ਵੱਡਾ ਹਿੱਸਾ ਵੇਚਣਾ ਪੈਂਦਾ। ਸੋ ਲੜਕੀ ਦੇ ਦਾਜ-ਦਹੇਜ ਤੋਂ ਬਚਣ ਲਈ ਉਹ ਬਾਲੜੀ-ਹੱਤਿਆ ਵੱਲ ਝੁਕ ਗਏ।[6]

ਅੱਜ ਵੀ ਦਾਜ-ਦਹੇਜ ਦੀ ਸਮੱਸਿਆ ਉਵੇਂ-ਜਿਵੇਂ ਕਾਇਮ ਹੈ। ਇਹ ਭਾਵੇਂ ਕਾਨੂੰਨੀ ਤੌਰ 'ਤੇ ਜੁਰਮ ਹੈ ਪਰ ਸਮਾਜਕ ਤੌਰ 'ਤੇ ਇਸਨੂੰ ਪ੍ਰਵਾਨਗੀ ਮਿਲੀ ਹੋਈ ਹੈ। ਅੱਜ ਵੀ ਉੱਪਰਲੇ ਮੱਧ-ਵਰਗ ਤਬਕੇ ਤੋਂ ਲੈ ਕੇ ਹੇਠਲੇ ਮੱਧ-ਵਰਗ ਤਬਕੇ ਤੱਕ ਦੇ ਸਾਰੇ ਲੋਕ ਦਾਜ-ਦਹੇਜ ਦੀ ਸਮੱਸਿਆ ਤੋਂ ਔਖੇ ਹਨ ਅਤੇ ਉਨ੍ਹਾਂ ਵਿੱਚ ਹੀ ਇਹ ਵਰਤਾਰਾ ਜ਼ਿਆਦਾ ਪ੍ਰਚੱਲਤ ਹੈ।

ਆਲ ਇੰਡੀਆ ਡੈਮੋਕਰੈਟਿਕ ਵੂਮੈਨਜ਼ ਐਸੋਸੀਏਸ਼ਨ (ਏਡਵਾ)ਵੱਲੋਂ ਦਿੱਲੀ ਤੋਂ ਇਲਾਵਾ 16 ਸੂਬਿਆਂ ਦਾ ਇੱਕ ਸਰਵੇ ਕਰਾਇਆ ਗਿਆ। ਇਸ ਵਿੱਚ ਮੁੱਖ ਤੌਰ 'ਤੇ ਦਰਮਿਆਨੇ ਅਤੇ ਹੇਠਲੇ-ਦਰਮਿਆਨੇ ਤਬਕੇ ਦੇ 9000 ਪਰਿਵਾਰਾਂ ਨੂੰ ਸ਼ਾਮਲ ਕੀਤਾ ਗਿਆ। ਸਰਵੇ ਰਿਪੋਰਟ ਦੇ ਮੁੱਖ ਅੰਸ਼ ਇਹ ਹਨ:-

☛ ਪਰਿਵਾਰਾਂ ਦੀ ਬਹੁਸੰਮਤੀ ਨੇ ਆਪਣੀ ਲੜਕੀ ਨੂੰ ਆਪਣੀ ਜਾਇਦਾਦ ਵਿੱਚੋਂ ਹਿੱਸਾ ਦੇਣ ਤੋਂ ਇਨਕਾਰ ਕੀਤਾ। ਦਾਜ-ਦਹੇਜ ਨੂੰ ਇਸ ਹਿੱਸੇ ਦਾ ਬਦਲ ਕਿਹਾ।[7]

☛ ਦਾਜ-ਦਹੇਜ ਵਿਆਹ ਦੇ ਰਸਮੋ-ਰਿਵਾਜਾਂ ਤੋਂ ਅੱਗੇ ਨਿਕਲ ਜਾਂਦਾ ਹੈ। ਗਰਭ-ਧਾਰਨ, ਬੱਚੇ ਦੇ ਜਨਮ ਲੈਣ ਅਤੇ ਹਰ ਕਿਸਮ ਦੇ ਧਾਰਮਿਕ ਤੇ ਪਰਿਵਾਰਕ ਸਮਾਗਮ, ਇਹ ਸਭ ਅਜਿਹੇ ਮੌਕੇ ਹੁੰਦੇ ਹਨ ਜਦੋਂ ਲੜਕੇ ਵਾਲਿਆਂ ਵੱਲੋਂ ਕੁੱਝ ਦੇਣ ਦੀ ਮੰਗ/ਝਾਕ ਕੀਤੀ ਜਾਂਦੀ ਹੈ।[8]

ਏਡਵਾ ਦੇ ਉਪਰੋਕਤ ਕਥਨ ਦਾ ਮੈਨੂੰ ਵੱਖਰੀ ਤਰ੍ਹਾਂ

ਨਾਲ ਹੀ ਨਿੱਜੀ ਅਨੁਭਵ ਹੈ। ਉਹ ਇਸ ਤਰ੍ਹਾਂ ਕਿ ਮੈਂ ਆਪਣੇ ਇੱਕ ਮਿੱਤਰ ਦੀ ਲੜਕੀ ਦੇ ਵਿਆਹ ਵਿੱਚ ਸ਼ਾਮਲ ਹੋਇਆ। ਜਦੋਂ ਲੜਕੀ ਦੀ ਡੋਲੀ ਤੁਰ ਗਈ ਤਾਂ ਮੈਂ ਆਪਣੇ ਮਿੱਤਰ ਨੂੰ ਸੁਭਾਵਕ ਲਹਿਜ਼ੇ ਵਿੱਚ ਕਿਹਾ ਕਿ 'ਚਲ ਯਾਰ, ਤੇਰੇ ਤੋਂ ਭਾਰ ਲਹਿ ਗਿਆ, ਕੁੜੀ ਘਰੋਂ ਵਿਦਾ ਹੋਈ।' ਉਸਨੇ ਮੋੜਵੇਂ ਜਵਾਬ ਵਿੱਚ ਕਿਹਾ ਕਿ,'ਤੂੰ ਕਹਿਨੈਂ ਵਿਦਾ ਹੋਗੀ, ਇਹ ਤਾਂ ਬਾਰ ਮੂਹਰੇ ਲਿਟ ਗਈ।' ਆਪਣੀ ਗੱਲ ਜਾਰੀ ਰੱਖਦਿਆਂ ਉਸਨੇ ਕਿਹਾ ਕਿ,'ਕੁੜੀ ਵਾਲਿਆਂ ਨੂੰ ਉਸਦੇ ਜਿਉਂਦਿਆਂ ਤਾਂ ਕੁਛ ਨਾ ਕੁਛ ਦੇਣਾ ਹੀ ਪੈਂਦਾ ਹੈ, ਬਲਕਿ ਕੁੜੀ ਦੇ ਮਰਨ 'ਤੇ ਕੱਫਨ ਦਾ ਕੱਪੜਾ ਵੀ ਪੇਕੇ ਵਾਲਿਆਂ ਨੂੰ ਹੀ ਪਾਉਣਾ ਪੈਂਦਾ ਹੈ; ਭਰਾਵਾ! ਕੁੜੀ ਤਾਂ ਮਰਕੇ ਹੀ ਵਿਦਾ ਹੁੰਦੀ ਹੈ।'

ਇੱਥੇ ਇਹ ਨੋਟ ਕਰਨਾ ਠੀਕ ਰਹੇਗਾ ਕਿ ਅੱਜ ਦੇ ਖਪਤ ਸਭਿਆਚਾਰ ਵਿੱਚ ਦਾਜ-ਦਹੇਜ ਦੀ ਮੰਗ ਹੋਰ ਉੱਚੀ ਹੋ ਗਈ ਹੈ। ਅੱਜ ਦਰਮਿਆਨੇ ਤਬਕੇ ਦਾ ਹਰ ਲੜਕਾ ਸਹੁਰਾ ਪਰਿਵਾਰ ਕੋਲੋਂ ਕਾਰ ਦੀ ਮੰਗ/ਝਾਕ ਰੱਖਦਾ ਹੈ।

ਅੱਜ-ਕੱਲ ਦੇ ਦਰਮਿਆਨੇ ਤਬਕੇ ਆਰਥਕ ਮੰਦਹਾਲੀ ਦੇ ਦੌਰ 'ਚੋਂ ਗੁਜ਼ਰ ਰਹੇ ਹਨ। ਰਾਜਪੂਤਾਂ ਦੀ ਤਰ੍ਹਾਂ ਉਹ ਆਪਣੀ ਲੜਕੀ ਦੇ ਦਾਜ-ਦਹੇਜ ਨਾਲ ਲੜਖੜਾਈ ਆਪਣੀ ਆਰਥਕ ਹਾਲਤ ਨੂੰ ਹੋਰ ਦੀਵਾਲੀਏ ਵੱਲ ਧੱਕਣਾ ਨਹੀਂ ਚਾਹੁੰਦੇ।

ਅੱਗੇ ਹੋਰ। ਲੜਕੀ ਦਾ ਘਰ ਵਿੱਚ ਆਰਥਕ ਤੌਰ 'ਤੇ ਕੋਈ ਸਿੱਧਾ ਯੋਗਦਾਨ ਨਹੀਂ ਹੁੰਦਾ। ਜੇਕਰ ਲੜਕੀ ਕੋਈ ਕਾਰੋਬਾਰ ਕਰਦੀ ਵੀ ਹੈ ਤਾਂ ਵੀ ਆਪਣੀ ਇਹ ਕਮਾਈ ਜਾਂ ਤਾਂ ਉਹ ਆਪ ਹੀ ਆਪਣੇ ਪਰਿਵਾਰ ਵਾਲਿਆਂ ਨੂੰ ਨਹੀਂ ਦਿੰਦੀ ਜਾਂ ਫਿਰ ਪਰਿਵਾਰ ਵਾਲੇ 'ਲੜਕੀ ਦਾ ਖਾਣਾ ਪਾਪ ਹੈ' ਵਰਗੇ ਪੁਰਾਣੇ ਸੰਸਕਾਰਾਂ ਦੇ ਮਾਲਕ ਹੋਣ ਕਰਕੇ ਉਸ ਤੋਂ ਉਸਦੀ ਕਮਾਈ ਨਹੀਂ ਲੈਂਦੇ। ਇਸ ਦੇ ਉਲਟ ਲੜਕੇ ਦਾ ਘਰ ਦੀ ਆਰਥਕਤਾ ਵਿੱਚ ਸਿੱਧੇ ਤੌਰ 'ਤੇ ਯੋਗਦਾਨ ਹੁੰਦਾ ਹੈ। ਲੜਕੀ ਨੇ ਜਵਾਨ ਹੋ ਕੇ ਆਪਣੇ ਸਹੁਰਾ ਘਰ ਚਲੇ ਜਾਣਾ ਹੁੰਦਾ ਹੈ ਜਦੋਂ ਕਿ ਲੜਕੇ ਨੇ ਵਿਰਾਸਤ ਸੰਭਾਲਦਿਆਂ ਆਪਣੇ ਮਾਂ-ਬਾਪ ਦੇ ਘਰ ਹੀ ਰਹਿਣਾ ਹੁੰਦਾ ਹੈ।

ਇਸ ਤੋਂ ਇਲਾਵਾ ਲੜਕੀ ਦੇ ਦਾਜ-ਦਹੇਜ ਦਾ ਮਾਂ-ਬਾਪ ਦੇ ਮਨ ਵਿੱਚ ਝੋਰਾ ਹੁੰਦਾ ਹੈ ਜਦੋਂ ਕਿ ਲੜਕੇ ਨੇ ਦਾਜ-ਦਹੇਜ ਲੈ ਕੇ ਆਉਣਾ ਹੁੰਦਾ ਹੈ। ਇਸ ਲਈ ਝੋਰੇ ਦੀ ਥਾਂ ਸਗੋਂ ਮਾਂ-ਬਾਪ ਨੂੰ ਮਨੋਂ-ਮਨੀ ਖੁਸ਼ੀ ਭਰਿਆ ਅਹਿਸਾਸ ਹੁੰਦਾ ਹੈ।

**ਸਮਾਜਕ ਕਾਰਨ।** ਜਿਹੜੇ ਜ਼ਿਮੀਂਦਾਰ ਲੋਕ ਹਨ ਉਹ ਆਪਣੀ ਜ਼ਮੀਨ ਵੇਚਕੇ ਲੜਕੀ ਦੇ ਦਾਜ-ਦਹੇਜ ਲਾਉਣ ਨਾਲ ਆਪਣਾ ਸਮਾਜਕ-ਰੁਤਬਾ ਡਿੱਗਿਆ ਸਮਝਦੇ ਹਨ। ਇਸ ਲਈ ਉਹ ਦਾਜ-ਦਹੇਜ ਤੋਂ ਬਚਣ ਲਈ ਲੜਕੀ ਦੇ ਜਨਮ ਤੋਂ ਬਚਣਾ ਚਾਹੁੰਦੇ ਹਨ (ਸਮਾਜਕ ਰੁਤਬੇ ਦਾ ਸਵਾਲ ਜਾਇਦਾਦ ਅਤੇ ਧਨ-ਦੌਲਤ ਦੇ ਵੱਧ ਜਾਂ ਘੱਟ ਹੋਣ ਨਾਲ ਹੀ ਜੁੜਿਆ ਹੋਇਆ ਹੁੰਦਾ ਹੈ।)

ਦੂਸਰਾ, ਲੜਕੀ ਵਾਲੇ ਨੂੰ ਹੀ ਆਪਣੀ ਲੜਕੀ ਲਈ ਵਰ ਦੀ ਤਲਾਸ਼ ਕਰਨੀ ਪੈਂਦੀ ਹੈ। ਇਸ ਲਈ ਉਸਨੂੰ ਨੀਵਾਂ ਹੋਣਾ ਪੈਂਦਾ ਹੈ। ਉਸਨੂੰ ਲੜਕੀ ਨੂੰ ਪਾਲ-ਪੋਸਕੇ ਵੱਡਾ ਕਰਨ, ਸਿੱਖਿਆ ਦੇਣ ਅਤੇ ਹੁਨਰਮੰਦ ਬਣਾਉਣ ਤੋਂ ਇਲਾਵਾ ਦਾਜ-ਦਹੇਜ ਵਿੱਚ ਵੀ ਸਭ ਕੁੱਝ ਦੇ ਕੇ ਵੀ ਲੜਕੇ ਵਾਲਿਆਂ ਨੂੰ ਹੱਥ ਜੋੜ ਕੇ ਕਹਿਣਾ ਪੈਂਦਾ ਹੈ,"ਜੀ ਅਸੀਂ ਤਾਂ ਬਸ ਇੰਨੇ ਜੋਗਰੇ ਹੀ ਹਾਂ।' ਇਸੇ ਲਈ ਹੀ ਸਾਡੇ ਪ੍ਰਚੱਲਿਤ ਲੋਕ ਮੁਹਾਵਰਾ ਰਿਹਾ ਹੈ ਕਿ,"ਲੜਕੀਆਂ ਵਾਲੇ ਤਾਂ ਸਦਾ ਹੀ ਨੀਵੇਂ ਹੁੰਦੇ ਹਨ।' ਸੋ ਸਮਾਜਕ ਤੌਰ 'ਤੇ ਲੜਕੀ ਵਾਲਿਆਂ ਨੂੰ ਮਨ ਹੀ ਮਨ ਵਿੱਚ ਹੀਣੇ ਜਿਹੇ ਮਹਿਸੂਸ ਹੁੰਦਾ ਰਹਿੰਦਾ ਹੈ।

**ਅਸੁਰੱਖਿਤ ਮਾਹੌਲ।** ਅੱਜ-ਕੱਲ ਅਖਬਾਰ ਸੁਰਖੀਆਂ ਨਾਲ ਭਰੇ ਪਏ ਹੁੰਦੇ ਹਨ ਕਿ ਅੱਜ ਫਲਾਣੇ ਥਾਂ ਬਲਾਤਕਾਰ ਹੋ ਗਿਆ, ਅੱਜ ਢਿਮਕੇ ਥਾਂ। ਇਸ ਤੋਂ ਇਲਾਵਾ ਬੱਸਾਂ-ਗੱਡੀਆਂ, ਦਫਤਰਾਂ, ਕਾਰੋਬਾਰੀ-ਅਦਾਰਿਆਂ ਆਦਿ ਅੰਦਰ ਲੜਕੀਆਂ ਨਾਲ ਹੁੰਦੇ ਦੁਰ-ਵਿਵਹਾਰ ਨੂੰ ਹਰੇਕ ਆਪਣੇ ਅੱਖੀਂ ਦੇਖਦਾ ਹੈ। ਇਹ ਮਾਹੌਲ ਹਰ ਕਿਸੇ ਨੂੰ ਲੜਕੀ ਦੀ ਸੁਰੱਖਿਆ ਦਾ ਬੋਝ-ਮੁਕਤ ਹੋਣ ਦਾ ਵਿਚਾਰ ਪੈਦਾ ਕਰਦਾ ਹੈ।

ਸੋ ਸਾਰ-ਤੱਤ ਇਹ ਹੈ ਕਿ ਦਾਜ-ਦਹੇਜ, ਦਾਜ-ਦਹੇਜ ਕਰਕੇ ਆਰਥਕਤਾ ਦੇ ਲੜਖੜਾ ਜਾਣ ਦਾ ਡਰ, ਜਨਮ ਲੈਣ ਵਾਲੇ ਪਰਿਵਾਰ ਵਿੱਚ ਲੜਕੀ ਦਾ ਆਰਥਕਤਾ ਵਿੱਚ ਸਿੱਧੇ ਤੌਰ 'ਤੇ ਕੋਈ ਮਹੱਤਵਪੂਰਨ ਰੋਲ ਨਾ ਹੋਣਾ, ਜਾਇਦਾਦ ਵਾਲੇ ਲੋਕਾਂ ਦਾ ਆਪਣੀ ਜਾਇਦਾਦ ਵੇਚਕੇ ਲੜਕੀ ਦੇ ਦਾਜ-ਦਹੇਜ ਲਾਉਣ ਨਾਲ ਆਪਣੇ ਸਮਾਜਕ-ਰੁਤਬੇ ਦੇ ਡਿੱਗ ਪੈਣ ਦਾ ਡਰ, ਸਮਾਜਕ ਤੌਰ 'ਤੇ ਲੜਕੀ ਵਾਲਿਆਂ ਦੇ ਮਨ 'ਚ ਹੀਣ ਭਾਵਨਾ ਹੋਣਾ, ਅਸੁਰੱਖਿਅਤ ਸਮਾਜਕ ਮਾਹੌਲ, ਆਦਿ ਦੀਆਂ ਹਾਲਤਾਂ ਸਾਡੇ ਸਮਾਜ ਵਿੱਚ ਮੌਜੂਦ ਹਨ। **ਇੱਕ ਸ਼ਬਦ 'ਚ ਕਹਿਣਾ ਹੋਵੇ ਤਾਂ ਲੜਕੀ ਅਤੇ ਲੜਕੇ ਵਿਚਕਾਰ ਮੌਜੂਦ ਆਰਥਕ ਨਾ-ਬਰਾਬਰੀ, ਸਮਾਜਕ ਅਤੇ ਸਭਿਆਚਾਰਕ ਨਾ-ਬਰਾਬਰੀਆਂ ਨੂੰ ਜਨਮ ਦਿੰਦੀ ਹੈ।** ਇਹੀ ਨਾ-ਬਰਾਬਰੀ ਵਾਲੀਆਂ ਹਾਲਤਾਂ ਲੜਕੀ ਦੇ ਜਨਮ ਨੂੰ ਸੋਗਮਈ ਅਤੇ ਲੜਕੇ ਦੇ ਜਨਮ ਨੂੰ ਖੁਸ਼ੀ ਵਾਲਾ ਬਣਾਉਣ ਦਾ ਕਾਰਨ ਬਣਦੀਆਂ ਹਨ। ਇੱਥੋਂ ਹੀ ਮਾਂ-ਬਾਪ ਦੇ ਮਨ 'ਚ ਮਾਦਾ ਭਰੂਣ-ਗਰਭਪਾਤ ਦਾ ਵਿਚਾਰ ਉਤਪੰਨ ਹੁੰਦਾ ਹੈ ਅਤੇ ਇਹ ਵਰਤਾਰਾ ਵਾਪਰਦਾ ਹੈ।

*ਬਾਕੀ ਸਫ਼ਾ 23 'ਤੇ...*



# ਸਾਡੀ ਕੋਈ 'ਵਾਟਰ ਪਾਲਿਸੀ' ਨਹੀਂ



ਡਾ. ਚਰਨਜੀਤ ਸਿੰਘ
ਨਾਭਾ

ਬ੍ਰਹਿਮੰਡ ਵਿੱਚ ਜੇ ਕੋਈ ਕੁਦਰਤ ਦਾ ਕ੍ਰਿਸ਼ਮਾ ਹੈ ਤਾਂ ਉਹ ਪਾਣੀ ਹੈ। ਇਸ ਧਰਤੀ ਉੱਤੇ ਸਮੁੱਚੀ ਕਾਇਨਾਤ ਪਾਣੀਆਂ ਦੇ ਦੁਆਲੇ ਘੁੰਮਦੀ ਨਜ਼ਰ ਆਉਂਦੀ ਹੈ। ਇਹ ਇੱਕ ਸਥਾਪਿਤ ਵਿਗਿਆਨਕ ਸੱਚ ਹੈ ਕਿ ਇਸ ਧਰਤੀ ਤੇ ਜਿੰਦਗੀ ਹੈ, ਖੂਬਸੂਰਤੀ ਹੈ, ਦਿਲਕਸ਼ ਨਜਾਰੇ ਹਨ, ਤਾਂ ਸਿਰਫ਼ ਪਾਣੀ ਦੀ ਤਰਲ ਰੂਪ ਵਿੱਚ ਮੌਜੂਦਗੀ ਦੀ ਬਦੌਲਤ ਹਨ।

ਚੁਫੇਰਿਓਂ ਪਾਣੀ ਨਾਲ ਘਿਰੀ ਧਰਤੀ ਤੇ 1400 ਮਿਲੀਅਨ ਕਿਊਬਿਕ ਮੀਟਰ ਪਾਣੀ ਹੈ ਜਿਸ ਦਾ 2 15× ਹਿੱਸਾ ਸਿਰਫ਼ ਸਾਫ਼ ਪਾਣੀ ਹੈ ਅਤੇ ਕੁੱਲ ਪਾਣੀ ਦਾ 0 15× ਹਿੱਸਾ, ਜਿਸ ਵਿੱਚ ਝੀਲਾਂ, ਦਰਿਆਵਾਂ ਅਤੇ ਜ਼ਮੀਨਦੋਜ਼ ਪਾਣੀ ਸ਼ਾਮਲ ਹੈ, ਮਨੁੱਖ ਅਤੇ ਸਮੁੱਚੀ ਕਾਇਨਾਤ ਦੀ ਵਰਤੋਂ ਲਈ ਮੌਜੂਦ ਹੈ। ਮਨੁੱਖ ਦੀਆਂ ਪ੍ਰਾਚੀਨ ਸੱਭਿਆਤਾਵਾਂ ਦਾ ਵਿਕਾਸ ਨਦੀਆਂ, ਦਰਿਆਵਾਂ ਦੇ ਕੰਢੇ ਹੁੰਦਾ ਆਇਆ, ਪਾਣੀ ਦੀ ਵਰਤੋਂ ਵਧਦੀ ਗਈ, ਕੁਦਰਤੀ ਸੋਮੇ ਘਟਦੇ ਗਏ ਤਾਂ ਮਨੁੱਖ ਨੇ ਖੂਹਾਂ, ਬਾਉਲੀਆਂ ਰਾਹੀਂ ਭੂ-ਜਲ ਦੀ ਵਰਤੋਂ ਆਪਣੀਆਂ ਜਰੂਰਤਾਂ ਅਤੇ ਕਮਾਈ ਲਈ ਕੀਤੀ।

ਜ਼ਮੀਨਦੋਜ਼ ਪਾਣੀ ਕੁਦਰਤ ਦਾ ਉਹ ਖਜ਼ਾਨਾ ਹੈ ਜਿਹੜਾ ਇਸ ਨੇ ਕਰੋੜਾਂ ਸਾਲਾਂ ਦੇ ਬਰਸਾਤੀ ਪਾਣੀਆਂ ਦੇ ਰਿਸਾਉ ਤੋਂ ਬਾਅਦ ਸਮੁੱਚੀ ਜੀਵ-ਭਿੰਨਤਾ ਲਈ ਸਾਂਭਿਆਂ ਹੋਇਆ ਸੀ। ਕਰੋੜਾਂ ਸਾਲਾ ਤੋਂ ਧਰਤੀ ਦੀ ਗਰਭ ਵਿੱਚ ਮੌਜੂਦ ਇਸ ਪਾਣੀ ਦੇ ਰਸਾਇਣਕ ਗੁਣ ਉਸ ਮਿੱਟੀ ਤੇ ਨਿਰਭਰ ਕਰਦੇ ਹਨ ਜਿਸ ਮਿੱਟੀ ਹੇਠ ਇਹ ਦਬਿਆ ਸੁਰੱਖਿਅਤ ਪਿਆ ਹੈ। ਇਹ ਪਾਣੀ ਆਕਸੀਜਨ ਦੇ ਸੰਪਰਕ ਤੋਂ ਟੁੱਟੇ ਹੋਣ ਕਾਰਨ ਜੈਵਿਕ ਜਾਂ ਰਸਾਇਣਕ ਕ੍ਰਿਆਵਾਂ ਇਸ ਵਿੱਚ ਸੰਭਵ ਨਹੀਂ, ਇਹੋ ਕਾਰਨ ਹੈ ਕਿ ਸਦੀਆਂ ਤੋਂ ਇਹ ਪਾਣੀ ਤਰੋ-ਤਾਜਾ ਹੀ ਪਿਆ ਹੈ।

ਪੰਜਾਬ, ਜਿਹੜਾ ਦੇਸ਼ ਦੀ "**ਅੰਨ ਦੀ ਟੋਕਰੀ**" ਵਜੋਂ ਥਾਪੜਿਆਂ ਜਾਂਦਾ ਰਿਹਾ ਹੈ, ਨੇ ਇਸ ਥਾਪੜੇ ਅਤੇ ਨੋਟਾਂ ਦੇ ਬਹਿਕਾਵੇਂ ਵਿੱਚ ਆ ਕੇ ਆਪਣੇ ਇਸ ਕੁਦਰਤੀ ਸ੍ਰੋਤ ਦੀ ਦੁਰਵਰਤੋਂ ਸੱਠਵਿਆਂ ਚ ਸ਼ੁਰੂ ਕੀਤੀ। ਇਹ ਹਰੇ ਇਨਕਲਾਬ ਦਾ ਹੀ ਸਿੱਟਾ ਸੀ ਕਿ ਅਸੀਂ ਆਪਣੀ ਧਰਤੀ ਦੀ ਸਿਹਤ ਗੁਆ ਬੈਠੇ, ਜ਼ਮੀਨ-ਦੋਜ਼ ਪਾਣੀ ਦੀਆਂ ਦੋ ਸਤਹਿਆ ਖਤਮ ਕਰਕੇ ਕੋਈ 300 ਤੋਂ 500 ਫੁੱਟ ਦੀ ਡੂੰਘਾਈ ਤੋਂ ਇਸ ਨੂੰ ਪ੍ਰਾਪਤ ਕਰ, ਧਰਤੀ ਹੇਠ ਇੱਕ ਵੱਡਾ ਖਲਾਅ ਪੈਦਾ ਕਰ ਦਿੱਤਾ। ਬਰਸਾਤਾਂ ਦੀ ਕਮੀ ਅਤੇ ਦਰਿਆਈ ਪਾਣੀਆਂ ਦੀ ਅਣਹੋਂਦ/ਦੂਸ਼ਿਤ ਹੋਣ ਕਾਰਨ ਇਹ ਖਲਾਅ ਸਿਰਫ਼ ਦੂਸ਼ਿਤ ਪਾਣੀਆਂ ਦੇ ਰਿਸਾਉ ਨਾਲ ਭਰੇ ਜਾਣ ਲੱਗੇ ਹਨ। ਧਰਤੀ ਹੇਠਲਾ ਪਾਣੀ ਲਗਾਤਾਰ ਗਤੀ ਵਿੱਚ ਰਹਿੰਦਾ ਹੈ ਅਤੇ ਇਹ ਤ੍ਰੇੜਾਂ, ਮੁਸਾਮਾਂ ਰਾਂਹੀ ਥੋੜੇ ਸਮੇਂ ਵਿੱਚ ਹੀ ਲੰਬੀ ਦੂਰੀ ਤਹਿ ਕਰ ਜਾਂਦਾ ਹੈ। ਮਾਲਵਾ ਕਿਉਂਕਿ ਲੰਬੇ ਸਮੇਂ ਤੋਂ ਡੂੰਘੇ ਟਿਊਬਵੈਲਾਂ ਰਾਂਹੀ ਲਗਾਤਾਰ ਭੂ-ਜਲ ਦੀ ਦੁਰਵਰਤੋਂ ਕਰਦਾ ਆ ਰਿਹਾ ਹੈ, ਪੈਦਾ ਹੋਏ ਇਸ ਖਲਾਅ ਨੂੰ ਭਰਨ ਲਈ ਰਾਜਿਸਥਾਨ/ਹਰਿਆਣਾ/ਪਾਕਿਸਤਾਨ ਆਦਿ ਦੀ ਤਰਫੋਂ ਭੂ-ਜਲ ਦੇ ਇਸ ਪਾਸੇ ਆਉਣ ਦੀਆਂ ਬਹੁਤ ਸੰਭਾਵਨਾ ਹਨ। ਇਹਨਾਂ ਸੰਭਾਵਨਾਵਾਂ ਦਾ ਤਰਕ ਫਰੀਦਕੋਟ ਖ਼ੇਤਰ ਦੇ ਭੂ-ਜਲ ਵਿੱਚ ਯੂਰੇਨੀਅਮ ਦੀ ਮੌਜੂਦਗੀ ਨਾਲ ਹੋਰ ਮਜਬੂਤ ਹੋ ਜਾਂਦਾ ਹੈ।

ਪੰਜਾਬ ਦੀਆਂ ਕੁੱਲ 133 ਮਿਉਂਸਪਲ ਕਮੇਟੀਆਂ ਵਿੱਚੋਂ ਸਿਰਫ਼ 10 ਕਮੇਟੀਆਂ ਨੰਗਲ, ਸੁਲਤਾਨਪੁਰ ਲੋਧੀ, ਫਾਜਿਲਕਾ, ਮਲੋਟ, ਮੁਹਾਲੀ, ਫਗਵਾੜਾ, ਲੁਧਿਆਣਾ, ਜਲੰਧਰ ਅਤੇ ਕਪੂਰਥਲਾ ਨੇ ਆਪਣਾ ਨਿਕਾਸੀ ਪਾਣੀ ਸੋਧਣ ਲਈ ਟੀਰਟਮੈਂਟ ਪਲਾਂਟ ਲਗਾਏ ਹੋਏ ਹਨ ਪਰ ਇਹ ਸਾਰੀਆਂ ਕਮੇਟੀਆਂ ਆਪਣਾ ਸੋਧਿਆ, ਅਣਸੋਧਿਆ ਪਾਣੀ ਸਿੱਧੇ ਜਾਂ ਅਸਿੱਧੇ ਨਦੀਆਂ, ਨਾਲਿਆਂ, ਡਰੇਨਾਂ ਆਦਿ ਵਿੱਚ ਪਾ ਰਹੀਆਂ ਹਨ ਜੋ ਲਗਾਤਾਰ ਰਿਸ ਕੇ ਜ਼ਮੀਨ-ਦੋਜ਼ ਪਾਣੀ ਨੂੰ ਦੂਸ਼ਿਤ ਕਰ ਰਿਹਾ ਹੈ। ਇਸੇ ਤਰ੍ਹਾਂ ਖੇਤੀ ਲਈ ਲੰਬੇ ਸਮੇਂ ਤੋਂ ਵਰਤੇ ਜਾ ਰਹੇ ਰਸਾਇਣਕ ਕੀਟਨਾਸ਼ਕਾ, ਨਦੀਨਨਾਂਸ਼ਕਾਂ, ਖਾਦਾਂ ਅਤੇ ਹੋਰ ਸਪੇਰਆਂ ਨੇ ਜਿੱਥੇ ਧਰਤੀ ਦੀ ਸਿਹਤ ਵਿਗਾੜੀ, ਉਥੇ ਇਹਨਾਂ ਜ਼ਹਿਰਾਂ ਦੇ ਵਰ੍ਹਿਆ ਬੱਧੀ ਰਿਸਾਅ ਨੇ ਧਰਤੀ ਹੇਠਲੇ ਪਾਣੀ ਨੂੰ ਜ਼ਹਿਰੀਲਾ ਕਰਨ ਵਿੱਚ ਅਹਿਮ ਰੋਲ ਅਦਾ ਕੀਤਾ ਇਹੋ ਕਾਰਨ ਹੈ ਕਿ ਭੂ-ਜਲ ਵਿੱਚ ਨਾਈਟਰੇਟ, ਕੀਟਨਾਸ਼ਕਾਂ, ਨਦੀਨ-ਨਾਸ਼ਕਾਂ, ਫਲੋਰਾਈਡ ਅਤੇ ਫਾਸਫੇਟਸ ਆਦਿ ਦੀ ਮਾਤਰਾ ਵਾਧੇ ਵੱਲ ਜਾਂਦੀ ਰਿਕਾਰਡ ਕੀਤੀ ਗਈ ਹੈ ਸ਼ਹਿਰਾਂ, ਪਿੰਡਾਂ ਦੇ ਅਣ ਵਿਉਂਤੇ ਵਿਕਾਸ ਅਤੇ ਸੀਵਰੇਜ਼ ਦੀ ਅਣਹੋਂਦ ਵਿੱਚ ਬਣਾਏ ਗਏ ਪਖਾਨੇ ਅਤੇ ਕੱਚੀਆਂ ਗਰਕੀਆਂ ਕਾਰਨ ਕੋਲੀਫਾਰਮ ਬੈਕਟੀਰੀਆ ਭੂ-ਜਲ ਦਾ ਹਿੱਸਾ ਲਗਾਤਾਰ ਬਣ ਰਹੇ ਹਨ। ਦਰਿਆਵਾਂ ਵਿੱਚ ਅਜਿਹੇ ਬੈਕਟੀਰੀਆ ਆਕਸੀਜਨ ਦੀ ਮੌਜੂਦਗੀ ਵਿੱਚ ਸਵੈ-ਸ਼ੁੱਧੀਕਰਣ ਕਾਰਨ ਨਸ਼ਟ ਹੋ ਜਾਂਦੇ ਹਨ ਪਰ ਭੂ-ਜਲ ਵਿੱਚ ਇਹ ਲੰਬੇ ਸਮੇਂ ਤੱਕ ਜਿਉਂਦੇ ਰਹਿ ਕੇ ਹਰ ਪੱਖੋਂ

ਪ੍ਰਭਾਵਿਤ ਕਰਨ ਦੀ ਸਮਰੱਥਾ ਰੱਖਦੇ ਹਨ।

ਉਦਯੋਗਿਕ ਵਿਕਾਸ ਨੇ ਵੀ ਜਿੱਥੇ ਦਰਿਆ ਅਤੇ ਨਾਲੇ ਗੰਧਲੇ ਕੀਤੇ ਉਥੋਂ ਭੂ-ਜਲ ਨੂੰ ਵੀ ਦੂਸ਼ਿਤ ਕੀਤਾ। ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਡੇਰਾ-ਬਸੀ, ਅਤੇ ਨੰਗਲ ਦਾ ਭੂ-ਗਰਭੀ ਪਾਣੀ ਬੁਰੀ ਤਰਾਂ ਪ੍ਰਭਾਵਿਤ ਹੋ ਚੁੱਕਾ ਹੈ। ਰੋਪੜ ਨੇੜੇ ਪੈਂਦੇ ਟੌਂਸਾਂ ਉਦਯੋਗਿਕ ਖੇਤਰ ਵਿੱਚਲੇ ਰਸਾਇਣਕ ਉਦਯੋਗਾਂ ਨੇ ਸਮੁੱਚਾ ਭੂ-ਜਲ ਖਰਾਬ ਕਰ ਦਿੱਤਾ ਹੈ ਅਤੇ ਅੱਜ ਸਥਿਤੀ ਇਹ ਹੈ ਕਿ ਇਸ ਖੇਤਰ ਦੇ ਪਿੰਡਾਂ ਵਿੱਚ ਹੱਥ ਨਲਕੇ ਸੀਲ ਕਰਕੇ ਸ਼ਪਸ਼ਟ ਚੇਤਾਵਨੀ ਲਿਖ ਕੇ ਲਗਾਈ ਗਈ ਹੈ ਕਿ ਇਹਨਾਂ ਨਲਕਿਆਂ ਦਾ ਪਾਣੀ ਪੀਣ ਯੋਗ ਨਹੀਂ ਹੈ। ਜਲੰਧਰ ਲਾਗਲੀ ਸ਼ਰਾਬ ਫੈਕਟਰੀ ਦੇ ਆਲ-ਦੁਆਲੇ ਦਰਜਨਾਂ ਪਿੰਡਾਂ ਦੇ ਭੂ-ਜਲ ਦੀ ਸਥਿਤੀ ਤਰਸਯੋਗ ਹੈ। ਉਦਯੋਗਿਕ ਪਾਣੀ ਨੂੰ ਨਦੀਆਂ ਨਾਲਿਆਂ ਵਿੱਚ ਪਾਉਣ ਤੋਂ ਰੋਕ ਕੇ ਇਹਨਾ ਨੂੰ ਖੇਤੀ-ਬਾੜੀ ਵਿੱਚ ਵਰਤੋਂ ਲਈ ਪ੍ਰਚਾਰੀ ਜਾ ਰਹੀ, **"ਕਰਨਾਲ ਤਕਨਾਲੋਜੀ"** ਭੂ-ਜਲ ਨੂੰ ਸਿੱਧੇ ਤੌਰ ਤੇ ਦੂਸ਼ਿਤ ਕਰ ਰਹੀ ਹੈ। ਪੀ ਚੰਡੀਗੜ੍ਹ ਦੇ ਸਕੂਲ ਆਫ਼ ਪਬਲਿਕ ਹੈਲਥ ਨੇ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਦੀ ਵਿੱਤੀ ਮੱਦਦ ਨਾਲ 2007 ਵਿੱਚ ਪੰਜਾਬ ਦੇ ਸਭ ਤੋਂ ਦੂਸ਼ਿਤ ਨਾਲਿਆਂ ਦੇ ਆਲੇ ਦੁਆਲੇ 10 ਕਿਲੋਮੀਟਰ ਦੇ ਘੇਰੇ ਵਿੱਚ ਹੋਰਨਾਂ ਵਿਸ਼ਲੇਸ਼ਣਾ ਤੋਂ ਇਲਾਵਾ ਭੂ-ਜਲ ਦਾ ਵਿਸ਼ਲੇਸ਼ਣ ਕਰ ਇਹ ਸਚਾਈ ਸਾਹਮਣੇ ਲਿਆਂਦੀ ਕਿ ਦੂਸ਼ਿਤ ਪਾਣੀ ਸਾਡੀ ਭੋਜਨ-ਲੜੀ ਦਾ ਅਹਿਮ ਹਿੱਸਾ ਬਣ ਕੇ ਬਨਸਪਤੀ, ਚਾਰੇ, ਪਸ਼ੂ-ਦੁੱਧ, ਮਨੁੱਖੀ-ਦੁੱਧ, ਪਿਸ਼ਾਬ ਅਤੇ ਖੂਨ ਤੱਕ ਆਪਣੇ ਪੈਰ ਪਸਾਰੀ ਬੈਠਾ ਹੈ।ਇੱਥੋਂ ਤੱਕ ਕਿ ਇਸ ਖੇਤਰ ਦੇ ਲੋਕਾਂ ਵਿੱਚ "ਜੀਨੋਟਾਕਸੀਸਿਟੀ" ਵੀ ਦੇਖੀ ਗਈ ਹੈ ਜੋ ਮਨੁੱਖ ਦੇ ਗੁਣ ਸੂਤਰਾਂ (ਜੀਨਜ਼) ਵਿੱਚ ਵਿਗਾੜ ਲਿਆ ਰਹੀ ਹੈ। ਉਹਨਾਂ ਇਸ ਰਿਪੋਰਟ ਵਿੱਚ ਇਹ ਖਦਸ਼ਾ ਪ੍ਰਗਟਾਇਆ ਹੈ ਕਿ ਜਲਦ ਹੀ ਇਹ ਦੂਸ਼ਿਤ ਭੂ-ਜਲ ਲੋਕਾਂ ਨੂੰ ਚਿਰਕਾਲੀ ਬਿਮਾਰੀਆਂ ਦੀ ਲਪੇਟ ਵਿੱਚ ਲੈ ਲਵੇਗਾ। ਤਲਵੰਡੀ ਸਾਬੋ ਬਲਾਕ ਵਿੱਚ ਕੈਂਸਰ ਦਾ ਫੈਲਾਅ ਇਸ ਦੀ ਉਦਾਹਰਣ ਹੈ। ਇਸ ਖੇਤਰ ਵਿੱਚ ਭਵਿੱਖ ਵਿੱਚ ਸਥਿਤੀ ਹੋਰ ਵਿਗੜਨ ਦੀ ਸੰਭਾਵਨਾ ਹੈ ਕਿਉਂਕਿ ਪਹਿਲਾਂ ਹੀ ਸਥਾਪਿਤ ਦੋ ਥਰਮਲ ਪਲਾਂਟਾ ਅਤੇ ਖਾਦ ਫੈਕਟਰੀ ਤੋਂ ਇਲਾਵਾ ਲਗਾਏ ਜਾਣ ਵਾਲੇ ਦੋ ਹੋਰ ਥਰਮਲ ਪਲਾਂਟ ਅਤੇ ਤੇਲ-ਸੋਧਕ ਕਾਰਖਾਨਾ ਹਵਾ ਅਤੇ ਪਾਣੀ ਦੇ ਪ੍ਰਦੂਸ਼ਣ ਦੇ ਪ੍ਰਮੁੱਖ ਸ੍ਰੋਤ ਹੋਣਗੇ। ਅੱਜ ਪੰਜਾਬ ਦੇ ਭੂ-ਜਲ ਦਾ ਵੱਡਾ ਹਿੱਸਾ ਪ੍ਰਦੂਸ਼ ਤੋਂ ਪ੍ਰਭਾਵਿਤ ਹੈ ਅਤੇ ਸਿਹਤ ਤੇ ਮਾਰੂ ਅਸਰ ਕਰ ਰਿਹਾ ਹੈ।

ਪੰਜਾਬ ਵੱਖ ਵੱਖ ਖੇਤਰਾਂ ਦੇ ਜ਼ਮੀਨ-ਦੋਜ਼ ਪਾਣੀਆਂ ਤੋਂ ਪ੍ਰਾਪਤ ਨਤੀਜੇ ਜੇ ਵਿਗਿਆਨਕ ਤੌਰ ਪ੍ਰਭਾਸ਼ਿਤ ਕਰੀਏ ਤਾਂ ਵੱਧ ਮਾਤਰਾ ਵਿੱਚ ਮੌਜੂਦ ਨਾਈਟ੍ਰੇਟ ਛੋਟੇ ਬੱਚਿਆਂ ਵਿੱਚ ਬਲਿਊ ਬੇਬੀ ਸਿੰਡਰੋਮ ਪੈਦਾ ਕਰਦਾ ਹੈ। ਇਹ ਖੂਨ ਨਾਲ ਕ੍ਰਿਆ ਕਰਕੇ ਮੈਥੀਮੋਗਲੋਬਿਨ ਬਣਾਉਂਦਾ ਹੈ ਜਿਸ ਨਾਲ ਖੂਨ ਦੀ ਆਕਸੀਜਨ ਲੈ ਜਾਣ ਦੀ ਸਮੱਰਥਾ ਘੱਟਦੀ ਹੈ, ਜੋ ਲੰਬੇ ਅਰਸੇ ਬਾਅਦ ਦਿਮਾਗ ਤੇ ਆਪਣਾ ਅਸਰ ਦਿਖਾਉਂਦੀ ਹੈ। ਯੂਰੇਨੀਅਮ ਦੀ ਮੌਜੂਦਗੀ ਦੇ ਨਤੀਜੇ ਫਰੀਦਕੋਟ ਦੇ ਮੰਦਬੁੱਧੀ ਸਕੂਲ ਦੇ ਬੱਚਿਆ ਵਿੱਚ ਦੇਖੇ ਜਾ ਸਕਦੇ ਹਨ। ਭੂ-ਜਲ ਵਿੱਚ ਕੋਲੀਫਾਰਮ ਬੈਕਟੀਰੀਆ ਦੀ ਮਾਤਰਾ ਪੀਲੀਆ, ਹੈਜਾ, ਆਂਤੜੀ ਰੋਗ ਆਦਿ ਨੂੰ ਜਨਮ ਦਿੰਦੀ ਹੈ। ਫਲੋਰਾਈਡ ਜੋ ਫਾਸਫੇਟ ਯੁਕਤ ਖਾਦਾਂ ਵਰਤਣ ਕਾਰਨ ਭੂ-ਜਲ ਦਾ ਹਿੱਸਾ ਬਣਿਆ ਹੈ, ਦੰਦਾਂ ਅਤੇ ਹੱਡੀਆ ਦੀ ਬਣਤਰ ਵਿਗਾੜਦਾ ਹੈ। ਆਰਸੈਨਿਕ, ਜੇ ਮੌਜੂਦ ਹੋਵੇ, ਤਾਂ ਚਮੜੀ ਦੇ ਰੰਗ ਨੂੰ ਪ੍ਰਭਾਵਿਤ ਕਰਦੀ ਹੋਈ ਲੰਬੇ ਸਮੇਂ ਦੀ ਜ਼ਹਿਰ ਵਜੋਂ ਮਸ਼ਹੂਰ ਹੈ। ਭੂ-ਜਲ ਵਿੱਚ ਮੌਜੂਦ ਕੈਲਸ਼ੀਅਮ, ਪੋਟਾਸ਼ੀਅਮ, ਕਲੋਰਾਇਡ, ਸਲਫੇਟ ਆਦਿ ਇਸ ਨੂੰ ਭਾਰਾ ਬਣਾਉਂਦੇ ਹਨ ਜੋ ਪੇਟ ਅਤੇ ਹੱਡੀਆਂ ਦੀਆ ਬੀਮਾਰੀਆਂ ਦਾ ਕਾਰਨ ਬਣਦੇ ਹਨ।

ਪੰਜਾਬ, ਜੋ ਕਦੇ ਪੰਜ ਆਬਾਂ ਦੀ ਧਰਤੀ ਵਜੋਂ ਮਸ਼ਹੂਰ ਸੀ, ਅੱਜ ਪੰਜ- ਪ੍ਰਦੂਸ਼ਣ ਦੀ ਧਰਤੀ ਹੈ ਜਿਹਨਾਂ ਵਿੱਚ ਦੂਸ਼ਿਤ ਭੂ-ਜਲ ਇੱਕ ਹੈ, ਕੀ ਮੌਜੂਦਾ ਸਥਿਤੀ ਤੋਂ ਉਭਰ ਸਕੇਗਾ ? ਕੀ ਕਦੇ ਫਿਰ ਇੱਥੇ ਮਿੱਠੇ ਪਾਣੀਆਂ ਦੀਆਂ ਨਦੀਆਂ ਵਹਿਣਗੀਆਂ ? ਕੀ ਫਿਰ ਇਸ ਦਾ ਭੂ-ਜਲ ਸਿਰਫ਼ ਠੰਢਾ-ਮਿੱਠਾ ਬਣ ਮਨੁੱਖਤਾ ਅਤੇ ਸਮੁੱਚੀ ਕਾਇਨਾਤ ਦੀ ਪਿਆਸ ਬੁਝਾਵੇਗਾ ? ਸ਼ਾਇਦ ਨਹੀ; ਤਰਾਸਦੀ ਤਾਂ ਇਹ ਹੈ ਕਿ ਜਨ ਸਿਹਤ ਵਿਭਾਗ ਜੋ ਸਾਫ਼ ਸੁਥਰਾ ਪੀਣ ਵਾਲਾ ਪਾਣੀ ਲੋਕਾਂ ਤੱਕ ਪਹੁੰਚਦਾ ਕਰਨ ਲਈ ਜਿੰਮੇਵਾਰ ਹੈ, ਕੋਲ ਕੋਈ ਵਧੀਆ ਪ੍ਰਯੋਗਸ਼ਾਲਾ ਅਤੇ ਪੜ੍ਹੇ ਪਰਖੇ ਵਿਗਿਆਨੀ ਵੀ ਨਹੀਂ ਜੋ ਵਿਸ਼ਲੇਸ਼ਣ ਕਰਕੇ ਇਹ ਦੱਸ ਸਕਣ ਕਿ ਕਿਸ ਖੇਤਰ ਦੇ ਪਾਣੀ ਵਿੱਚ ਕਿਸ ਤਰ੍ਹਾਂ ਦਾ ਦੂਸ਼ਿਤ-ਪ੍ਰਭਾਵ ਹੈ। ਵੱਖ ਵੱਖ ਵਿਭਾਗਾਂ ਵਿੱਚ ਆਪਸੀ ਤਾਲ-ਮੇਲ ਦੀ ਅਣਹੋਂਦ ਇਸ ਸਥਿਤੀ ਨੂੰ ਹੋਰ ਵਿਗਾੜ ਰਹੀ ਹੈ। ਇਸ ਤੋਂ ਵੱਧ ਹੈਰਾਨੀ ਕੀ ਹੋਵੇਗੀ ਕਿ ਪੰਜ ਦਰਿਆਵਾਂ ਦੀ ਧਰਤੀ ਕੋਲ ਆਪਣੀ ਕੋਈ "ਵਾਟਰ-ਪਾਲਿਸੀ" ਨਹੀਂ। ਕਿਉਂ ਕਿ ਪਾਣੀ ਸਟੇਟ ਦਾ ਖੇਤਰ ਹੈ, ਕੇਂਦਰ ਇਸ ਬਾਰੇ ਕੋਈ ਦਖਲ ਵੀ ਨਹੀਂ ਦੇ ਸਕਦਾ। ਸਿੰਚਾਈ ਵਿਭਾਗ ਨੇ ਸੰਨ 2008 ਵਿੱਚ **"ਸਟੇਟ ਵਾਟਰ ਪਾਲਿਸੀ"** ਦਾ ਖਰੜਾ ਤਿਆਰ ਕੀਤਾ ਸੀ ਜਿਸ ਦੇ ਵਿੱਚ ਜ਼ਮੀਨ-ਦੋਜ਼ ਪਾਣੀ ਦੀ ਸੰਭਾਲ ਦੀ ਗੱਲ ਤਾਂ ਕੀਤੀ ਗਈ ਹੈ ਪਰ ਇਸ ਦੇ ਪ੍ਰਦੂਸ਼ਣ ਦੇ ਕਾਰਨਾਂ, ਉਹਨਾਂ ਕਾਰਨਾਂ ਦੀ ਰੋਕਥਾਮ, ਵਿਗੜ ਚੁੱਕੇ ਹਾਲਾਤ ਨੂੰ ਸੁਧਾਰਨ ਦੇ ਯਤਨਾਂ ਬਾਰੇ ਇਹ ਖਰੜਾ ਵੀ ਬਿਲਕੁੱਲ ਚੁੱਪ ਹੈ।

ਪਾਣੀ ਹਰੇਕ ਜੀਵ-ਜੰਤੂ, ਬਨਸਪਤੀ ਅਤੇ ਮਨੁੱਖ ਦਾ ਅਧਿਕਾਰ ਹੈ, ਸਾਫ਼-ਸੁਥਰਾ ਤਾਜਾ ਪਾਣੀ ਪ੍ਰਦਾਨ ਕਰਨਾ ਰਾਜ ਸਰਕਾਰ ਤਾ ਫ਼ਰਜ ਹੈ। ਕਿਉਂਕਿ ਜ਼ਮੀਨ-ਦੋਜ਼ ਪਾਣੀਆ ਦੀ ਮਾਤਰਾ ਅਤੇ ਪ੍ਰਦੂਸ਼ਣ ਹੁਣ ਗੰਭੀਰ ਚਿੰਤਾ ਦਾ ਵਿਸ਼ਾ ਹੈ, ਸਰਕਾਰ ਨੂੰ ਚਾਹੀਦਾ ਤਾਂ ਇਹ ਹੈ ਕਿ ਤੁਰੰਤ ਆਪਣੀ ਇੱਕ **"ਸਟੇਟ ਵਾਟਰ ਪਾਲਿਸੀ"** ਜਿਸ ਵਿੱਚ ਭੂ-ਜਲ ਨੂੰ ਵੱਧ ਅਹਿਮੀਅਤ ਦਿੱਤੀ ਗਈ ਹੋਵੇ, ਲੋਕਾਂ ਸਾਹਮਣੇ ਲਿਆਵੇ ਅਤੇ ਇਸ ਪਾਲਿਸੀ ਤੇ ਇਲੈਕਟ੍ਰਾਨਿਕ ਅਤੇ ਪ੍ਰਿੰਟ ਮੀਡੀਆ ਰਾਂਹੀ ਇੱਕ ਉਸਾਰੂ ਬਹਿਸ ਸ਼ੁਰੂ ਕਰਕੇ ਚੰਗੇ ਸੁਝਾਵਾਂ ਨੂੰ ਇਸ ਪਾਲਿਸੀ ਦਾ ਹਿੱਸਾ ਬਣਾਵੇ। ਜਨ-ਸਿਹਤ ਵਿਭਾਗ ਆਪਣੀ ਇੱਕ ਅਤਿ-ਆਧੁਨਿਕ ਪ੍ਰਯੋਗਸ਼ਾਲਾ ਸਥਾਪਿਤ ਕਰਕੇ ਚੰਗੇ ਯੋਗ ਅਤੇ ਤਜਰਬੇਕਾਰ ਵਿਗਿਆਨੀ ਉਥੇ ਤਾਇਨਾਤ ਕਰੇ। ਜਿੰਨੀ ਦੇਰ ਅਜਿਹੀ ਪ੍ਰਯੋਗਸ਼ਾਲਾ ਹੋਂਦ ਵਿੱਚ ਨਹੀਂ ਆ ਜਾਂਦੀ ਉਨੀ ਦੇਰ ਕੇਂਦਰ ਅਤੇ ਪੰਜਾਬ ਸਰਕਾਰ ਦੇ ਆਪਸੀ ਸਹਿਯੋਗ ਨਾਲ ਬਣੀ ਪੰਜਾਬ ਬਾਇਓਟੈਕਨਾਲੋਜੀ ਇੰਨਕਊਬੇਟਰ ਦੀ ਮੁਹਾਲੀ ਵਿਖੇ ਸਥਿਤ ਅਤਿ-ਆਧੁਨਿਕ ਪ੍ਰਯੋਗਸ਼ਾਲਾ ਅਤੇ ਤਜਰਬੇਕਾਰ ਵਿਗਿਆਨੀਆ ਦਾ ਸਹਿਯੋਗ ਲਵੇ ਅਤੇ ਸਮੁੱਚੇ ਪੰਜਾਬ ਦੇ ਭੂ-ਜਲ ਦਾ ਭੌਤਿਕ, ਰਸਾਇਣਕ ਅਤੇ ਬਾਇਓਲੋਜੀਕਲ ਗੁਣਵੱਤਾ ਦਾ ਇੱਕ ਡਾਟਾ ਬੈਂਕ ਤਿਆਰ ਕਰਕੇ ਇਹ ਨਿਸਚਿਤ ਕਰੇ ਕਿ ਇਸ ਦੀ ਗੁਣਵੱਤਾ ਵਿੱਚ ਸੁਧਾਰ ਕਿਵੇਂ ਲਿਆਂਦਾ ਜਾ ਸਕਦਾ ਹੈ।ਸਿਆਸੀ ਪ੍ਰਭਾਵ ਵਾਲੇ ਪਿੰਡਾਂ ,ਸ਼ਹਿਰਾਂ ਵਿੱਚ ਰਿਵਰਸ ਆਸਮੋਸਿਸ (ਆਰ ਸਿਸਟਮ) ਤੇ ਵੱਡਾ ਖਰਚਾ ਕਰਨ ਦੀ ਥਾਂ "ਬਰਸਾਤੀ ਪਾਣੀ" ਨੂੰ ਭੂ-ਜਲ ਦਾ ਹਿੱਸਾ ਬਣਾਉਣ ਲਈ ਲੰਬੇ ਸਮੇਂ ਦੀ ਇੱਕ ਸਾਰਥਕ ਵਿਉਂਤਬੰਦੀ ਕਰ ਕੇ ਫੰਡ ਮਹੁੱਈਆ ਕਰਵਾਏ। ਪਰ ਇੰਜ ਲਗਦਾ ਹੈ ਕਿ ਸਰਕਾਰ ਬਹੁਤਾ ਚਿੰਤਤ ਨਹੀਂ। ਕਿਉਂਕਿ ਸੰਸਾਰ ਪੱਧਰ ਤੇ ਪੈਰ ਪਸਾਰੀ ਬੈਠਾ "ਵਾਟਰ ਮਾਫੀਆ" ਇਸ ਪਾਣੀ ਨੂੰ ਸਟੇਟ ਦਾ ਵਿਸ਼ਾ ਨਾ ਰਹਿਣ ਦੇ ਕੇ ਕਾਰਪੋਰੇਟ ਜਗਤ ਦਾ ਵਿਸ਼ਾ ਬਣਾਊਣ ਲਈ ਯਤਨਸ਼ੀਲ ਹੈ।ਜੇ ਪੀਣ ਯੋਗ ਸਾਫ਼ ਪਾਣੀ ਹੀ ਨਹੀਂ ਹੋਵੇਗਾ, ਲੋਕ ਮਜਬੂਰਨ ਹੀ ਬੰਦ ਬੋਤਲਾਂ ਦਾ ਪਾਣੀ ਪੀ ਕੇ ਇਹਨਾ ਜੋਕਾਂ ਦੇ ਹਿੱਤਾਂ ਦੀ ਪੂਰਤੀ ਕਰ ਰਹੇ ਹੋਣਗੇ।

**ਲੋਕ ਸੰਪਰਕ ਅਫਸਰ, ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ। 98146-42026**

*ਸ.ਫਾ 20 ਦੀ ਬਾਕੀ...*

**ਹੱਲ:** ਫਰਜ਼ ਕਰੋ ਕਿ ਸਮਾਜ ਵਿੱਚ ਆਰਥਕ ਤੌਰ 'ਤੇ ਨਾ-ਬਰਾਬਰੀ ਨਾ ਹੋਵੇ ਤਾਂ ਸਮਾਜਕ ਤੌਰ 'ਤੇ ਵੀ ਨਾ-ਬਰਾਬਰੀ ਦਾ ਸਵਾਲ ਪੈਦਾ ਨਹੀਂ ਹੁੰਦਾ। ਕਿਉਂ ? ਕਿਉਂਕਿ ਕਿਸੇ ਕੋਲ ਜਾਇਦਾਦ ਅਤੇ ਧਨ-ਦੌਲਤ ਦੇ ਵੱਧ-ਘੱਟ ਨਾ ਹੋਣ ਕਰਕੇ ਸਮਾਜਕ ਤੌਰ 'ਤੇ ਸਭ ਬਰਾਬਰ ਹੋਣਗੇ। ਇਸ ਤੋਂ ਇਲਾਵਾ ਜਦੋਂ ਮਰਦ ਅਤੇ ਔਰਤ ਵਿਚਕਾਰ ਆਰਥਕ ਨਾ-ਬਰਾਬਰੀ ਨਹੀਂ ਹੋਵੇਗੀ ਤਾਂ ਉਹ ਸਮਾਜਕ ਤੌਰ 'ਤੇ ਵੀ ਬਰਾਬਰ ਹੋਣਗੇ। ਜਦੋਂ ਦੋਨੋਂ ਕਿਸਮ ਦੀ ਬਰਾਬਰੀ ਹੋਵੇਗੀ ਤਾਂ ਸਾਡੇ ਸਭਿਆਚਾਰ ਵਿੱਚ ਵੀ ਲੜਕਾ-ਲੜਕੀ ਨੂੰ ਇੱਕੋ-ਜਿਹੀ ਮਾਨਤਾ ਅਤੇ ਮਾਣ ਵਾਲੀਆਂ ਕਦਰਾਂ-ਕੀਮਤਾਂ ਹੋਣਗੀਆਂ। ਅਤੇ ਇਹ ਸਭ ਕੁੱਝ ਹੋਣ ਨਾਲ ਲੜਕਾ ਹੁੰਦਾ ਹੈ ਜਾਂ ਲੜਕੀ ਇਸ ਵਿੱਚ ਕਿਸੇ ਨੂੰ ਕਿਸੇ ਕਿਸਮ ਦਾ ਕੋਈ ਫਰਕ ਮਹਿਸੂਸ ਨਹੀਂ ਹੋਵੇਗਾ। ਅਜਿਹੀ ਹਾਲਤ 'ਚ ਮਾਦਾ ਗਰਭਪਾਤ ਕਰਾਉਣ ਦੀ ਕਿਸੇ ਨੂੰ ਕੋਈ ਲੋੜ ਮਹਿਸੂਸ ਨਹੀਂ ਹੋਵੇਗੀ। ਉਸ ਵੇਲੇ ਔਰਤ ਨੂੰ ਗਰਭਪਾਤ ਦੇ ਅਧਿਕਾਰ ਦੀ ਕੋਈ ਲੋੜ ਨਹੀਂ ਰਹੇਗੀ। ਬਲਕਿ ਇਸ ਦੇ ਉਲਟ ਸਮਾਜ ਦੇ ਭਲੇ ਲਈ ਜੇ ਕੋਈ ਸੰਤਾਨ ਨੂੰ ਜਨਮ ਦੇਣ 'ਤੇ ਸੰਜਮ ਵਰਤਣ ਦੀ ਜ਼ਰੂਰਤ ਪਵੇਗੀ ਤਾਂ ਹਰ ਕੋਈ ਖੁਸ਼ੀ ਖੁਸ਼ੀ ਇਹ ਕਰੇਗਾ ਕਿਉਂਕਿ ਸਮੁੱਚੇ ਸਮਾਜ ਦੇ ਭਲੇ ਵਿੱਚ ਹੀ ਉਨ੍ਹਾਂ ਨੂੰ ਆਪਣਾ ਭਲਾ ਸਮੋਇਆ ਦਿਖਾਈ ਦੇਵੇਗਾ। ਸੋ ਜਜ਼ਬਾਤੀ ਅਪੀਲਾਂ ਨੈਤਿਕ ਕਦਰਾਂ ਕੀਮਤਾਂ ਦੀ ਦੁਹਾਈ ਕਾਨੂੰਨੀ ਬੰਦਿਸ਼ਾਂ ਵਰਗੇ ਸਭ ਦੇ ਸਭ ਕਦਮ ਬੇਕਾਰ ਹਨ। ਨਾਲ ਦੀ ਨਾਲ ਇਹ ਮਸਲੇ ਦੇ ਅਸਲੀ ਕਾਰਣਾਂ ਤੋਂ ਲਾਂਭੇ ਲਿਆਣ ਵਾਲੇ ਵੀ ਹਨ। ਸਾਡੀ ਉਪਰੋਕਤ ਵਿਚਾਰ ਚਰਚਾ ਤੋਂ ਇਹ ਸਿੱਟਾ ਨਹੀਂ ਕੱਢਣਾ ਚਾਹੀਦਾ ਕਿ ਅਸੀਂ ਗਰਭਪਾਤ ਕਰਵਾਉਣ ਦੀ ਮੁਹਿਮ ਚਲਾਉਣ ਦੇ ਹੱਕ ਵਿੱਚ ਹਾਂ। ਅਸੀਂ ਔਰਤ ਦੇ ਅਧਿਕਾਰ ਦੇ ਹੱਕ 'ਚ ਤਾਂ ਹਾਂ ਪਰ ਜੇਕਰ ਸਮਾਜ ਨੂੰ ਸਮਾਜਿਕ ਸਮੱਸਿਆ ਖੜ੍ਹੀ ਹੋਣ ਦਾ ਡਰ ਹੈ ਤਾਂ ਇਸ ਦੇ ਵਕਤੀ ਹੱਲ ਲਈ ਪ੍ਰੇਰਣਾ, ਮਾਲੀ ਸਹਾਇਤਾ ਵਰਗੇ ਪ੍ਰੇਰਕ ਵਰਤੇ ਜਾਣੇ ਚਾਹੀਦੇ ਹਨ।

ਇਸ ਦਾ ਸਥਾਈ ਹੱਲ ਆਰਥਕ-ਸਮਾਜਕ ਬਰਾਬਰੀ ਦੇ ਹੋਂਦ ਵਿੱਚ ਆਉਣ ਨਾਲ ਹੀ ਬੱਝਿਆ ਹੋਇਆ ਹੈ।

**ਸ੍ਰੋਤ:**

**1-6 ਅਕਨਾਮਿਕ ਐਂਡ ਪੁਲੀਟੀਕਲ ਵੀਕਲੀ,ਫਰੰਟ-ਲਾਈਨ**

***ਭੁੱਲ ਦੀ ਸੋਧ :*** ਤਰਕਸ਼ੀਲ ਦੇ ਪਿਛਲੇ ਅੰਕ ਦੇ ਹੱਡ-ਬੀਤੀ, ਜੱਗ-ਬੀਤੀ ਕਾਲਮ 'ਛਲੇਡੇ ਦਾ ਕਤਲ' ਦੇ ਆਖਰੀ ਪਹਿਰੇ (ਪੰਨਾ ਨੰ: 46) 'ਚ 'ਤਰਕਹੀਣ ਸੋਚ' ਦੀ ਥਾਂ ਤੇ ਗਲਤੀ ਨਾਲ 'ਤਰਕਸ਼ੀਲ ਸੋਚ' ਛਪ ਗਿਆ ਸੀ।

# ਇੱਕ ਵਿਗਿਆਨਕ ਕ੍ਰਾਂਤੀ ਦੀ ਲੋੜ



**ਐੱਸ.ਐੱਲ. ਵਿਰਦੀ**
**ਐਡਵੋਕੇਟ**

ਭਾਰਤ ਇਕ ਧਰਮ ਨਿਰਪੱਖ ਦੇਸ਼ ਹੈ। ਇਸ ਦਾ ਅਰਥ ਹੈ ਕਿ ਸਟੇਟ (ਰਾਜ) ਦਾ ਆਪਣਾ ਕੋਈ ਮਜ਼ਹਬ ਜਾਂ ਧਰਮ ਨਹੀਂ ਹੈ ਅਤੇ ਨਾ ਹੀ ਰਾਜ ਦਾ ਕਾਰੋਬਾਰ ਚਲਾਉਣ ਵਿੱਚ ਧਰਮ ਜਾਂ ਈਸ਼ਵਰ ਜਾਂ ਇਨ੍ਹਾਂ ਸਬੰਧੀ ਕਿਸੇ ਅਕੀਦੇ ਦਾ ਕੋਈ ਦਖਲ ਹੋ ਸਕਦਾ ਹੈ। ਇਨ੍ਹਾਂ ਹੀ ਨਹੀਂ ਇਸ ਭਾਵਨਾ ਨੂੰ ਮਜ਼ਬੂਤ ਬਣਾਉਣ ਲਈ ਸੰਵਿਧਾਨ ਵਿੱਚ ਧਾਰਾ 51 ਏ (ਐਚ) ਜੋੜ ਕੇ ਦੇਸ਼ ਵਾਸੀਆਂ ਨੂੰ ਨਿਰਦੇਸ਼ ਦਿੱਤਾ ਗਿਆ ਕਿ ਉਹ ਆਪਣੇ ਅੰਦਰ ਵਿਗਿਆਨਕ ਸੋਚ ਪੈਦਾ ਕਰਕੇ, ਪੜਚੋਲ ਅਤੇ ਸੁਧਾਰ ਦੀ ਰੁਚੀ ਪੈਦਾ ਕਰਨ। ਸੰਵਿਧਾਨ ਦੀ ਧਾਰਾ 13 (1) (3) ਵਿੱਚ ਇਹ ਵੀ ਦਰਜ ਕੀਤਾ ਗਿਆ ਹੈ ਕਿ ਸੰਵਿਧਾਨ ਲਾਗੂ ਹੋਣ ਤੋਂ ਪਹਿਲਾਂ ਜੋ ਵੀ ਕੋਈ ਕਨੂੰਨ, ਉਪ ਕਨੂੰਨ, ਨਿਯਮ, ਆਦੇਸ਼, ਅਧਿਆਦੇਸ਼, ਰੂੜੀ ਜਾਂ ਰੀਤੀ ਰਿਵਾਜ ਸੰਵਿਧਾਨ ਦੇ ਵਿਰੁੱਧ ਹੋਵੇਗਾ, ਉਹ ਗੈਰ ਕਾਨੂੰਨੀ ਹੋਵੇਗਾ। ਭਾਵ ਉਹ ਜੀਰੋ ਅਤੇ ਸੰਵਿਧਾਨ ਹੀਰੋ ਹੋਵੇਗਾ।

ਪ੍ਰੰਤੂ ਸੰਵਿਧਾਨ ਦੀਆਂ ਇਹਨਾਂ ਧਾਰਾਵਾਂ, ਹਦਾਇਤਾਂ ਅਤੇ ਨਿਰਦੇਸ਼ਾਂ ਦੀ ਜਿਸ ਬੇਕਦਰੀ ਨਾਲ ਉਲੰਘਣਾ ਇਹ ਰਾਜਨੀਤਕ ਤੇ ਮਜ਼ਬੀ ਆਗੂ ਕਰ ਰਹੇ ਹਨ, ਉਸ ਨੇ ਸੰਵਿਧਾਨ ਨੂੰ ਮਜ਼ਾਕ ਬਣਾ ਕੇ ਰੱਖ ਦਿੱਤਾ ਹੈ। ਰਾਜਨੀਤਕ ਲੋਕ ਸੱਤਾਧਾਰੀ ਪਾਰਟੀ ਦੇ ਹੋਣ ਜਾਂ ਵਿਰੋਧੀ ਪਾਰਟੀ ਦੇ, ਇਸ ਨਾਲ ਕੋਈ ਫਰਕ ਨਹੀਂ ਪੈਂਦਾ, ਜੇਕਰ ਫਰਕ ਪੈਂਦਾ ਹੈ ਤਾਂ ਦੇਸ਼ ਦੇ ਭੋਲੇ ਭਾਲੇ ਲੋਕਾਂ ਨੂੰ ਪੈਂਦਾ ਹੈ। ਆਗੂਆਂ ਨੇ ਦੇਸ ਦੇ ਧਰਮ ਨਿਰਪੱਖਤਾ ਦੇ ਸੰਕਲਪ ਨੂੰ ਪੂਰੀ ਤਰ੍ਹਾਂ ਵਿਗਾੜ ਦਿੱਤਾ ਗਿਆ ਹੈ। ਆਗੂ ਕੇਵਲ ਧਾਰਮਿਕ ਸਮਾਗਮਾਂ, ਕਰਮ-ਕਾਂਡਾਂ ਤੇ ਪੂਜਾ-ਪਾਠਾਂ 'ਚ ਸ਼ਾਮਿਲ ਨਹੀਂ ਹੁੰਦੇ, ਸਗੋਂ ਡੇਰੇਦਾਰਾਂ ਦੀ ਪੂਰੀ-ਪੂਰੀ ਸਰਪ੍ਰਸਤੀ ਵੀ ਕਰਦੇ ਹਨ।

ਮੱਧ ਪ੍ਰਦੇਸ਼ ਦੇ ਮੋਰੇਨਾ ਜ਼ਿਲ੍ਹੇ ਦੇ ਪਿੰਡ ਰੁਆੜੀਆ ਸਥਿਤ ਹਨੂੰਮਾਨ ਮੰਦਰ ਨੇੜੇ ਪਿੱਛਲੇ ਦਿਨੀ ਇੱਕ ਸਾਧੂ ਬਾਬੇ ਨੇ ਅਗਨੀ ਸਮਾਧੀ 'ਚ ਲੀਨ ਹੋ ਕੇ (ਖੁਦ ਨੂੰ ਅੱਗ 'ਚ ਭਸਮ ਕਰਨਾ) ਪ੍ਰਾਣ ਤਿਆਗ ਦਿੱਤੇ। ਜ਼ਿਲ੍ਹਾ ਪੁਲਿਸ ਮੁਖੀ ਐਸ. ਪੀ. ਸਿੰਘ ਨੇ ਦੱਸਿਆ ਕਿ 75 ਸਾਲਾ ਸਾਧੂ ਅਵਤਾਰ ਦਾਸ ਪਿਛਲੇ 10 ਦਿਨਾਂ ਤੋਂ ਰੋਜ਼ਾਨਾ ਸਵੇਰੇ 4 ਵਜੇ ਹਨੂੰਮਾਨ ਮੰਦਰ 'ਚ ਪੂਜਾ ਕਰਨ ਲਈ ਆਉਂਦਾ ਸੀ ਪਰ ਅੱਜ ਸਵੇਰੇ ਉਸ ਨੇ ਆਪਣੇ ਆਪ ਨੂੰ ਅੱਗ 'ਚ ਭਸਮ ਕਰ ਲਿਆ। ਰਿਪੋਰਟਾਂ ਅਨੁਸਾਰ ਜਦੋਂ ਬਾਬੇ ਨੇ ਤੇਲ ਪਾ ਕੇ ਮਾਚਿਸ ਨਾਲ ਅੱਗ ਲਗਾ ਲਈ ਅਤੇ ਉਸ ਦਾ ਸਰੀਰ ਪੂਰੀ ਤਰ੍ਹਾਂ ਸੜ ਗਿਆ ਤਾਂ ਕੁਝ ਪੁਲਿਸ ਮੁਲਾਜ਼ਮਾਂ ਨੇ ਸੜੀ-ਗਲੀ ਲਾਸ਼ ਨੂੰ ਪ੍ਰਣਾਮ ਕੀਤਾ ਅਤੇ ਉੱਥੇ ਜਮ੍ਹਾਂ ਹੋਏ ਲੋਕਾਂ ਲਈ ਵੀ ਵਿਵਸਥਾ ਕੀਤੀ ਤਾ ਜੋ ਕਿ ਉਹ ਵੀ ਬਾਬੇ ਦੀ ਮ੍ਰਿਤਕ ਦੇਹ ਨੂੰ ਪ੍ਰਣਾਮ ਕਰ ਸਕਣ। ਦੱਸਣ ਅਨੁਸਾਰ ਕਹਿੰਦੇ ਬਾਬੇ ਨੇ ਖ਼ੁਦਕਸ਼ੀ ਕਰਨ ਤੋਂ ਪਹਿਲਾਂ ਇਹ ਨਾਹਰਾ ਮਾਰਿਆ ਕਿ ਉਹ ਲੋਕਾਂ ਦੇ ਕਲਿਆਣ ਲਈ ਅਗਨ ਸਮਾਧੀ ਧਾਰ ਰਿਹਾ ਹੈ। ਘਟਨਾ ਤੋਂ ਬਾਅਦ ਹਜ਼ਾਰਾਂ ਲੋਕ ਇਕੱਠੇ ਹੋ ਗਏ ਅਤੇ ਇਹ ਆਖ ਕੇ ਪੂਜਾ ਸ਼ੁਰੂ ਕਰ ਦਿੱਤੀ ਕਿ ਬਾਬੇ ਨੇ ਸਮਾਧੀ ਧਾਰ ਲਈ ਹੈ। ਬਾਬੇ ਨੇ ਇਹ ਨਹੀਂ ਦੱਸਿਆ ਕਿ ਉਸ ਦੀ ਮੌਤ ਤੋਂ ਬਾਅਦ ਲੋਕਾਂ ਦਾ ਕਿਸ ਰੂਪ ਵਿੱਚ ਕਿੰਨਾ ਭਲਾ ਹੋਵੇਗਾ।

ਇੰਦੌਰ ਦੇ ਗੌਤਮਪੁਰਾ ਇਲਾਕੇ ਵਿੱਚ ਦਿਵਾਲੀ ਦੇ ਦੂਜੇ ਦਿਨ 'ਹਿੰਗੋਟ-ਯੁੱਧ' ਦਾ ਤਾਂਡਵ ਰਚਾਇਆ ਗਿਆ। ਰਿਪੋਰਟ ਅਤੇ ਅੱਖੀਂ ਵੇਖਣ ਅਨੁਸਾਰ 25 ਹਜ਼ਾਰ ਲੋਕਾਂ ਦੀ ਭੀੜ ਇਕੱਠੀ ਹੋਈ। ਫਿਰ ਉਸ ਨੂੰ ਦੋ ਧੜਿਆਂ ਵਿੱਚ ਵੰਡਿਆ ਗਿਆ। ਦੋਹਾਂ ਧੜਿਆਂ ਨੂੰ ਬਾਰੂਦ ਦੀਆਂ ਬਣੀਆਂ ਆਤਿਸ਼ਬਾਜ਼ੀਆਂ ਦਿੱਤੀਆਂ ਗਈਆਂ। ਫਿਰ ਹਿੰਗੋਟ ਯੁੱਧ ਸ਼ੁਰੂ ਹੋਇਆ। ਦੋਹਾਂ ਧੜਿਆਂ ਨੇ ਇੱਕ-ਦੂਜੇ ਤੇ ਬਾਰੂਦ ਦੀਆਂ ਆਤਿਸ਼ਬਾਜ਼ੀਆਂ ਛੱਡੀਆਂ। ਦੋਹਾਂ ਧੜਿਆਂ ਦੇ ਬੰਦਿਆਂ ਦੀਆਂ ਅੱਖਾਂ, ਮੂੰਹ, ਕੰਨਾਂ ਤੇ ਸੱਟਾਂ ਵੱਜੀਆਂ। 72 ਬੰਦੇ ਜ਼ਖਮੀ ਹੋਏ। ਹੈਰਾਨੀ ਦੀ ਗੱਲ ਹੈ ਇਸ ਵਿੱਚ ਕਈਆ ਦੀਆ ਅੱਖਾਂ ਖਰਾਬ ਹੋ ਜਾਂਦੀਆਂ, ਕਈਆ ਦੇ ਚਿਹਰੇ ਵਿਗੜ ਜਾਂਦੇ ਹਨ ਫਿਰ ਵੀ ਲੋਕ ਅੰਧ-ਵਿਸ਼ਵਾਸ 'ਚ ਇਹ ਤਾਂਡਵ ਹਰ ਸਾਲ ਰਚਾਉਂਦੇ ਹਨ ਕਿ ਅਜਿਹਾ ਕਰਨ ਨਾਲ ਪਿੰਡ ਤੇ ਕੋਈ ਆਫ਼ਤ ਨਹੀ ਆਉਂਦੀ ।

ਉਦੈਪੁਰ ਵਿੱਚ ਦਿਵਾਲੀ ਦੇ ਹੀ ਦੂਜੇ ਦਿਨ ਗੋਵਰਧਨ ਪੂਜਾ ਦੇ ਦਿਵਸ ਤੇ ਗਾਂ ਅਤੇ ਗਵਾਲਿਆਂ ਦਾ ਘਿਨਾਉਣਾ ਖੇਲ੍ਹ ਵੇਖਿਆ। ਇਲਾਕੇ ਵਿੱਚੋਂ ਲੋਕਾਂ ਦੀ ਭਾਰੀ ਭੀੜ ਇਸ ਨੂੰ ਵੇਖਣ ਲਈ ਜੁੜਦੀ ਹੈ। ਲੋਕ ਸੈਂਕੜੇ ਗਾਂਈਆਂ ਦੇ ਸਿੰਗਾਂ ਨੂੰ ਰੰਗਾਂ ਨਾਲ ਸਜਾ ਕੇ ਮੰਦਰ ਵਿੱਚ ਲਿਜਾਂਦੇ ਹਨ। ਫਿਰ ਇੱਕ ਦਮ ਗਾਂਈਆਂ ਨੂੰ ਮੰਦਰ ਵਿੱਚੋਂ ਬਾਹਰ ਭਜਾਇਆ ਜਾਂਦਾ ਹੈ। ਗਾਂਈਆਂ ਜਦੋਂ ਮੰਦਰ 'ਚੋਂ ਨਿਕਲ ਕੇ ਦੌੜਦੀਆਂ ਹਨ ਤਾਂ ਉਹ ਲੋਕਾਂ ਨਾਲ ਟਕਰਾਉਂਦੀਆਂ ਹਨ। ਭੀੜ ਵਿੱਚ ਭੱਗ ਦੜ ਮਚ ਜਾਂਦੀ ਹੈ। ਕਈ ਡਿੱਗ ਕੇ ਗਾਂਈਆਂ ਦੇ ਪੈਰਾਂ ਥੱਲੇ ਕੁਚਲੇ ਜਾਂਦੇ ਹਨ। ਜੇ ਗਾਂਈਆਂ ਦੌੜਨਾ ਹੌਲੀ ਹੁੰਦੀਆਂ ਹਨ ਤਾਂ ਲੋਕ ਉਹਨਾਂ ਨੂੰ ਹੱਥ ਲਾ-ਲਾ ਚਿੜਾਉਂਦੇ ਹਨ ਅਤੇ ਤੇਜ਼ ਦੌੜਨ ਲਈ ਉਕਸਾਉਂਦੇ ਹਨ। ਗਾਂਈਆਂ ਦੇ ਪੈਰਾਂ ਹੇਠ ਸੈਂਕੜੇ ਲੋਕ ਕੁਚਲੇ



ਜਾਂਦੇ ਹਨ। ਕਈਆਂ ਦੀਆਂ ਲੱਤਾਂ, ਬਾਹਾਂ ਟੁੱਟਦੀਆਂ ਹਨ। ਕਈ ਮਰ ਜਾਂਦੇ ਹਨ। ਪ੍ਰੰਤੂ ਇਸ ਦੇ ਬਾਵਜੂਦ ਵੀ ਲੋਕਾਂ 'ਚ ਅੰਧ-ਵਿਸ਼ਵਾਸ ਹੈ ਕਿ ਗਊਆਂ ਤੋਂ ਸੱਟ ਖਾਣ ਨਾਲ ਮਨੁੱਖ ਦਾ ਭਲਾ ਹੁੰਦਾ ਹੈ ਅਤੇ ਉਹ ਆਦਮੀ ਸਵਰਗ 'ਚ ਜਾਂਦਾ ਹੈ।

ਸ਼ਿਮਲਾ ਦੇ ਇੱਕ ਪਿੰਡ ਵਿੱਚ ਸਤੀ ਦਾ ਮੰਦਰ ਹੈ। ਲੋਕ ਵੱਡੀ ਗਿਣਤੀ ਵਿੱਚ ਦਿਵਾਈ ਦੇ ਦੂਜੇ ਦਿਨ ਇੱਥੇ ਵੀ ਇੱਕਠੇ ਹੁੰਦੇ ਹਨ। ਲੋਕਾਂ ਨੂੰ ਦੋ ਹਿੱਸਿਆਂ 'ਚ ਵੰਡਿਆਂ ਜਾਂਦਾ ਹੈ। ਫਿਰ ਉਹ ਇੱਕ-ਦੂਜੇ ਨੂੰ ਪੱਥਰ ਮਾਰਦੇ ਹਨ। ਲੋਕ ਪੱਥਰਾਂ ਨਾਲ ਜ਼ਖ਼ਮੀ ਹੁੰਦੇ ਹਨ। ਜ਼ਖ਼ਮਾਂ ਵਿੱਚੋਂ ਖ਼ੂਨ ਨਿਕਲਦਾ ਹੈ। ਲੋਕ ਖ਼ੂਨ ਸਤੀ ਦੇਵੀ ਨੂੰ ਭੇਂਟ ਕਰਦੇ ਹਨ। ਲੋਕਾਂ ਦਾ ਅੰਧ-ਵਿਸ਼ਵਾਸ ਹੈ ਕਿ ਖ਼ੂਨ ਚੜ੍ਹਾਉਣ ਨਾਲ ਸਤੀ ਦੇਵੀ ਖੁਸ਼ ਹੁੰਦੀ ਹੈ ਤਾਂ ਮਨੁੱਖ ਦਾ ਭਲਾ ਹੁੰਦਾ ਹੈ।

ਤਾਮਿਲਨਾਡੂ ਦੇ ਜਿਲਾ ਮਦੁਰਾਏ ਦੇ ਪਿੰਡ ਪੇਰਿਆਰ ਵਿਖੇ, ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਰਾਜ ਮੰਤਰੀ ਸ੍ਰੀ ਦੂਰੇ ਰਾਜ ਦੀ ਹਾਜ਼ਰੀ ਵਿੱਚ 105 ਕੁਆਰੀਆਂ ਬੱਚੀਆਂ ਨੂੰ ਪਹਿਲਾਂ ਬੇਹੋਸ਼ ਕੀਤਾ ਗਿਆ, ਫਿਰ ਉਹਨਾਂ ਨੂੰ ਪੀਲੇ ਕੱਪੜਿਆਂ ਵਿੱਚ ਲਪੇਟ ਕੇ ਵਾਰੀ ਵਾਰੀ ਟੋਇਆਂ ਵਿੱਚ ਲਿਟਾਇਆ ਗਿਆ, ਅਤੇ ਫਿਰ ਉਪਰੋ ਉਹਨਾਂ ਨੂੰ ਮਿੱਟੀ ਨਾਲ ਪੂਰੀ ਤਰਾਂ ਢੱਕ ਕੇ ਇਸੇ ਹਾਲਤ ਵਿੱਚ ਪੂਰੇ 60 ਸੈਕਿੰਡ ਤਕ ਰੱਖਿਆ ਗਿਆ ਅਤੇ ਫਿਰ ਜਦ ਬਾਹਰ ਕੱਢਿਆ ਗਿਆ ਤਾਂ ਉਹਨਾਂ ਵਿੱਚੋਂ ਕਈਆਂ ਦੀ ਹਾਲਤ ਗੰਭੀਰ ਸੀ। ਖਬਰ ਵਿੱਚ ਇਹ ਵੀ ਦੱਸਿਆ ਗਿਆ ਸੀ ਕਿ ਇਹ ਰਸਮ ਮਾਤਾ ਮੁਤੂ ਕੁਜ਼ੀ ਮਾਰੀਆਂ ਤੇ ਕਾਲੀ ਅਮਾਂ ਨਾਂਅ ਦੀਆ ਦੇਵੀਆਂ ਨੂੰ ਖੁਸ਼ ਕਰਨ ਲਈ ਨਿਭਾਈ ਗਈ। ਪੇਰਿਆਰ ਵਿਖੇ ਇਹ ਘਿਨਾਉਣਾ ਕਾਰਨਾਮਾ 'ਕੁਜ਼ੀ ਮਾਤਰੂ ਤਿਰੂਵਿਜ਼ਾ' ਭਾਵ 'ਟੋਇਆ ਦਾ ਤਿਉਹਾਰ' ਹਰ 5 ਤੋਂ 7 ਸਾਲ ਦੇ ਦਰਮਿਆਨ ਸਦੀਆਂ ਤੋਂ ਕੀਤਾ ਜਾਂਦਾ ਹੈ। ਪਿੰਡ ਵਾਸੀਆਂ ਦਾ ਅੰਧ ਵਿਸ਼ਵਾਸ ਹੈ ਕਿ ਅਜਿਹਾ ਕਰਨ ਨਾਲ ਉਹਨਾਂ ਦੀਆਂ ਮੰਨਤਾ ਮੰਨੀਆਂ ਜਾਣਗੀਆਂ।

ਝਾਰਖੰਡ ਦੇ ਜ਼ਿਲ੍ਹਾ ਦੇਵਘਰ ਦੇ ਪਿੰਡ ਪਥਰਘਟੀਆ ਵਿਖੇ ਦਿਵਾਲੀ ਦੇ ਦੂਸਰੇ ਦਿਨ ਪੇਂਡੂਆਂ ਨੇ 5 ਆਦਿਵਾਸੀ ਔਰਤਾਂ ਤੇ ਡਾਇਣ ਹੋਣ ਦਾ ਦੋਸ਼ ਲਾ ਕੇ ਪਹਿਲਾਂ ਬੇਰਹਿਮੀ ਨਾਲ ਕੁੱਟਿਆ-ਮਾਰਿਆ ਅਤੇ ਫਿਰ ਨੰਗੀਆਂ ਕਰਕੇ ਸ਼ਰੇਆਮ ਪਿੰਡ ਵਿੱਚ ਘੁਮਾਇਆ ਗਿਆ।

ਉੱਘੇ ਲੇਖਕ ਕੇ ਸੀ ਸੁਲੇਖ, 'ਅੰਧਵਿਸ਼ਵਾਸ ਅਤੇ ਰੂੜੀਵਾਦ, ਸਮੱਸਿਆ ਨਹੀ! ਦੇਸ਼ ਦੀ ਬਦਕਿਸਮਤੀ ਹੈ' ਵਿੱਚ ਲਿਖਦੇ ਹਨ ਕਿ ਪਿੱਛੇ ਜਿਹੇ ਗਣੇਸ਼ ਦੀਆਂ ਮੂਰਤੀਆਂ ਦੇ ਦੁੱਧ ਪੀਣ ਨੇ ਬਹੁਤੇ ਲੋਕਾਂ ਨੂੰ ਪਾਗਲ ਬਣਾ ਦਿੱਤਾ। ਦੇਸ਼ ਭਰ ਵਿੱਚ ਗਣੇਸ਼ ਦੀਆਂ ਮੂਰਤੀਆਂ ਅੱਗੇਂ ਬੰਦਿਆਂ-ਜਨਾਨੀਆਂ ਦੀਆਂ ਲੰਮੀਆਂ-ਲੰਮੀਆਂ ਕਤਾਰਾਂ ਲੱਗ ਗਈਆਂ। ਕਿਸੇ ਦੇ ਹੱਥ ਦੁੱਧ ਦੀ ਗੜਵੀ, ਕਿਸੇ ਦੇ ਹੱਥ ਦੁੱਧ ਦਾ ਕਮੰਡਲ, ਲੱਖਾਂ ਰੁਪਈਆਂ ਦਾ ਕੀਮਤੀ ਦਿਨ 'ਚ ਹੀ ਰੋੜ੍ਹ ਦਿੱਤਾ ਗਿਆ। ਕਿਸੇ ਨੇ ਵੀ ਇਹ ਨਹੀਂ ਦੱਸਿਆ ਕਿ ਗਣੇਸ਼ ਜੀ ਨੂੰ ਯੁੱਗਾਂ ਬਾਅਦ ਦੁੱਧ ਦੀ ਇੰਨੀ ਭੁੱਖ ਕਿਉਂ ਲੱਗ ਗਈ ਅਤੇ ਉਹ ਵੀ ਕੇਵਲ ਇੱਕੋ ਦਿਨ? ਫਿਰ ਭਗਤਾਂ ਨੂੰ ਇਹ ਕਿਵੇ ਪਤਾ ਲੱਗ ਗਿਆ ਕਿ ਗਣੇਸ਼ ਜੀ ਨੂੰ ਦੁੱਧ ਦੀ ਭੁੱਖ ਲੱਗ ਹੋਈ ਹੈ?

ਇੱਕ ਹੋਰ ਚਮਤਕਾਰ ਮਥੁਰਾ ਵਿੱਚ ਹੋਇਆ। ਹਨੂੰਮਾਨ ਦੀਆਂ ਅੱਖਾਂ ਵਿੱਚੋਂ ਅੱਥਰੂ ਚੋਣ ਲੱਗ ਪਏ। ਖ਼ਬਰ ਸੁਣਦੇ ਹੀ ਸੈਂਕੜੇ ਭਗਤ ਜਨ ਇਕੱਠੇ ਹੋ ਗਏ, ਪਰ ਕਿਸੇ ਨੂੰ ਇਹ ਪਤਾ ਨਹੀਂ ਲੱਗ ਸਕਿਆ ਕਿ ਆਖਿਰ ਹਨੂੰਮਾਨ ਕਿਸ ਗੱਲ ਤੋਂ ਦੁਖੀ ਹੋ ਗਏ ਕਿ ਉਹਨਾਂ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ। ਇੰਦੌਰ ਦੇ ਇੱਕ ਮੰਦਰ ਵਿੱਚ ਹਨੂੰਮਾਨ ਦੀ ਮੂਰਤੀ ਅਕਾਰ ਵਿੱਚ ਛੋਟੀ ਹੋ ਗਈ। ਮੂਰਤੀ ਦੇ ਸੁੰਗੜ ਜਾਣ ਦਾ ਰਹੱਸ ਕੋਈ ਵੀ ਹੋਏ, ਆਰਤੀਆਂ ਕਰਨ ਵਾਲੀਆਂ ਸੰਗਤਾਂ ਦਾ ਮੇਲਾ ਜ਼ਰੂਰ ਲੱਗ ਗਿਆ। ਕਿਤੇ ਇਸ ਦਾ ਕਾਰਨ ਪੁਜਾਰੀ ਦੀ ਘਟਦੀ ਆਮਦਨ ਤਾਂ ਨਹੀਂ ਸੀ?

ਪਿਛਲੇ ਦਿਨੀਂ ਸੂਰਤ 'ਚ ਭਾਰੀ ਬਾਰਿਸ਼ ਹੋਣ ਉਪਰੰਤ ਇੱਕ ਕੰਧ ਤੇ ਕਾਈ ਦੀ ਪਰਤ ਇਸ ਤਰ੍ਹਾਂ ਜੱਮ ਗਈ ਕਿ ਉੱਥੇ ਸਾਈਂ ਬਾਬਾ ਦੀ ਤਸਵੀਰ ਦਿਖਣ ਲੱਗ ਪਈ। ਬੱਸ ਫਿਰ ਕੀ ਸੀ, ਅੰਧਵਿਸ਼ਵਾਸੀ ਲੋਕਾਂ ਨੇ ਉਸ ਨੂੰ ਸਾਈਂ ਬਾਬਾ ਦਾ ਚਮਤਕਾਰ ਸਮਝ ਕੇ ਆਰਤੀਆਂ ਉਤੀਰਨੀਆਂ ਸ਼ੁਰੂ ਕਰ ਦਿੱਤੀਆਂ। ਕਾਈ ਤਾਂ ਆਖਰ ਕਾਈ ਸੀ, ਛੇਤੀ ਹੀ ਧੁੱਪ ਨਾਲ ਸਾਫ ਹੋ ਗਈ।

ਮੁੰਬਈ ਨੇੜੇ ਸਮੁੰਦਰ ਵਿੱਚ ਇੱਕ ਪੀਰ ਦੀ ਜਗ੍ਹਾ ਤੇ ਖਾਰਾ ਪਾਣੀ ਮਿੱਠਾ ਹੋ ਗਿਆ। ਖਬਰ ਫੈਲਣ ਸਾਰ ਅਕੀਦਤਮੰਦਾਂ ਦੀ ਭੀੜ ਲੱਗ ਗਈ। ਡੁੱਬਣ ਦੀ ਵੀ ਪ੍ਰਵਾਹ ਨਾ ਕਰਦੇ ਹੋਏ ਲੋਕ ਉਸ ਜਗ੍ਹਾ ਤੇ ਚਲੇ ਗਏ, ਪਿਆਸ ਨਾ ਹੁੰਦਿਆਂ ਵੀ ਲੋਕਾਂ ਨੇ ਪਾਣੀ ਨਾਲ ਢਿੱਡ ਭਰ ਲਏ। ਇਨ੍ਹਾਂ ਹੀ ਨਹੀ ਆਉਂਦੇ ਹੋਏ ਕੋਈ ਬੋਤਲ ਵਿੱਚ, ਕੋਈ ਭਾਂਡਿਆਂ ਵਿੱਚ, ਕੋਈ ਪਲਾਸਟਿਕ ਦੀਆਂ ਪੀਪੀਆਂ ਵਿੱਚ ਮਿੱਠੇ ਪਾਣੀ ਨੂੰ ਭਰ ਕੇ ਲੈ ਆਇਆ। ਸਿਹਤ ਵਿਭਾਗ ਵਲੋਂ ਵਾਰ-ਵਾਰ ਵਾਰਨਿੰਗ ਦਿੱਤੀ ਗਈ ਕਿ ਸਮੁੰਦਰ ਦਾ ਪਾਣੀ ਪੀਣਾ ਸਿਹਤ ਲਈ ਹਾਨੀਕਾਰਕ ਹੈ, ਪਰ ਅੰਧ-ਵਿਸ਼ਵਾਸ 'ਚ ਅੰਨ੍ਹੇ ਲੋਕਾਂ ਇਕ ਨਹੀ ਮੰਨੀ। ਕਹਿੰਦੇ ਆਸਥਾ ਅੱਗੇ ਅਕਲ ਤੇ ਦਲੀਲ ਦਾ ਕੀ ਕੱਮ?

ਚੰਡੀਗੜ੍ਹ ਵਿਖੇ ਇੱਕ ਦਰੱਖਤ ਵਿੱਚੋਂ ਕਿਸੇ ਨੇ ਧੂੰਆਂ ਨਿਕਲਦਾ ਦੇਖ ਲਿਆ। ਥੋੜ੍ਹੇ ਸਮੇਂ ਵਿੱਚ ਹੀ ਲੋਕ ਢੋਲਕੀਆਂ-ਛੈਣੇ ਲੈ ਕੇ ਉਤੇ ਪੁੱਜ ਗਏ। ਪਲਾਂ ਵਿੱਚ ਹੀ ਉਸ ਦਰੱਖਤ ਅੱਗੇ ਲੱਡੂ, ਪਤਾਸੇ, ਫੁੱਲੀਆਂ ਅਤੇ ਲਾਲ ਦੁਪੱਟਿਆਂ ਦਾ ਢੇਰ ਲੱਗ

ਗਿਆ। ਕਹਿਣ ਲੱਗੇ ਕਿ ਇਹ ਕਿਸੇ ਪੀਰ ਜਾਂ ਸੰਤ ਦੀ ਜਗ੍ਹਾ ਹੈ। ਕੁਝ ਦਿਨ ਬਾਅਦ ਉਸ ਦਰੱਖਤ ਵਿੱਚੋਂ ਧੂੰਆਂ ਬੰਦ ਹੋ ਗਿਆ ਤਾਂ ਸਾਥ ਹੀ ਉਸ ਤਮਾਸ਼ੇ ਦਾ ਵੀ ਅੰਤ ਹੋ ਗਿਆ।

ਮੇਰਠ ਵਿੱਚ ਇੱਕ ਨਿੰਮ ਦੇ ਦਰੱਖਤ ਵਿੱਚੋਂ ਦੁੱਧ ਨਿਕਲਣ ਦੀ ਖਬਰ ਨੇ ਸਭ ਟੀ. ਵੀ ਚੈਨਲਾਂ ਨੂੰ ਸਾਰਾ ਦਿਨ ਸਰਗਰਮ ਰੱਖਿਆ। ਲੋਕਾਂ 'ਚ ਇਸ ਬਾਰੇ ਇਹ ਪ੍ਰਚਾਰ ਕੀਤਾ ਗਿਆ ਕਿ ਇਸ ਦਰੱਖਤ ਵਿੱਚ ਕਿਸੇ ਦੇਵਤੇ ਦਾ ਵਾਸ ਹੈ ਇਸ ਲਈ ਇਸ ਨਿੰਮ ਦਾ ਦੁੱਧ ਪੀਣ ਨਾਲ ਬੱਚੇ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ। ਖ਼ਬਰ ਅੱਗ ਵਾਂਗ ਫੈਲ ਗਈ। ਸ਼ਰਧਾਲੂਆਂ (ਰੋਗੀਆਂ) ਦਾ ਦੁੱਧ ਲੈਣ ਲਈ ਤਾਂਤਾ ਲੱਗ ਗਿਆ। ਨਿੰਮ ਦਾ ਦੁੱਧ ਮੁੱਕ ਗਿਆ, ਪ੍ਰੰਤੂ ਅੰਧਵਿਸ਼ਵਾਸੀ ਲੋਕਾਂ ਦੀ ਆਸ ਨਾ ਮੁੱਕੀ।

ਕੁਝ ਸਾਲ ਪਹਿਲਾਂ ਜ਼ਿਲ੍ਹਾ ਮਹਿੰਦਰਗੜ੍ਹ ਵਿਖੇ ਇੱਕ ਬੱਚੇ ਦੇ ਰੂਪ ਵਿੱਚ 'ਭਗਵਾਨ ਕ੍ਰਿਸ਼ਨ' ਦੇ ਅਵਤਾਰ ਧਾਰਨ ਦੀ ਖ਼ਬਰ ਨੇ ਧੁੰਮਾਂ ਮਚਾ ਦਿੱਤੀਆਂ। ਕਈ ਮਹੀਨਿਆਂ ਤੱਕ ਲੋਕਾਂ ਨੇ ਬੱਸਾਂ, ਟਰੱਕਾਂ, ਟਰਾਲੀਆਂ ਰਾਹੀਂ ਪਹੁੰਚ ਕੇ ਬੱਚੇ ਦੇ ਹੱਥੋਂ ਮੋਰ ਦੇ ਖੰਭ ਦੀ ਛੋਹ ਪ੍ਰਾਪਤ ਕਰਨ ਲਈ ਹਜ਼ਾਰਾਂ ਦੀ ਗਿਣਤੀ ਵਿੱਚ ਵਹੀਰਾਂ ਘੱਤ ਦਿੱਤੀਆਂ। ਪ੍ਰਚਾਰ ਕੀਤਾ ਗਿਆ ਕਿ ਮੋਰ ਦੇ ਖੰਭ ਦੀ ਛੋਹ ਨਾਲ ਲੂਲੇ-ਲੰਗੜਿਆਂ ਦੀਆਂ ਫੌਹੜੀਆਂ ਤੇ ਅੱਖਾਂ ਦੇ ਮਰੀਜ਼ਾਂ ਦੀਆਂ ਐਨਕਾਂ ਉੱਤਰ ਗਈਆਂ ਹਨ, ਪਰ ਕੁਝ ਦਿਨਾਂ ਬਾਅਦ ਹੀ ਨਾ ਉੱਥੇ ਪ੍ਰਗਟ ਹੋਏ ਭਗਵਾਨ ਦਾ ਅਤੇ ਨਾ ਹੀ ਉਹਨਾਂ ਦੇ ਢੰਡੋਰਚੀਆਂ ਦਾ ਪਤਾ ਲੱਗਿਆ ਕਿ ਕਿੱਥੇ ਚਲੇ ਗਏ।

ਇਸੇ ਤਰ੍ਹਾਂ ਕੁਝ ਸਮਾਂ ਪਹਿਲਾਂ ਧਰਮਸ਼ਾਲਾ ਨੇੜੇ ਇੱਕ ਛੱਪੜ ਦੇ ਚਮਤਕਾਰੀ ਪਾਣੀ ਬਾਰੇ ਖ਼ਬਰ ਫੈਲ ਗਈ ਕਿ ਉਸ ਨਾਲ ਕੈਂਸਰ ਵਰਗੇ ਸਭ ਰੋਗ ਠੀਕ ਹੋ ਜਾਂਦੇ ਹਨ ਤਾਂ ਹਜ਼ਾਰਾਂ ਲੋਕਾਂ ਨੇ ਦੂਰੋਂ-ਨੇੜਿਓਂ ਧਾਵਾ ਬੋਲ ਕੇ ਉੱਥੇ ਦੇ ਸਭ ਛੱਪੜਾਂ ਦਾ ਪਾਣੀ ਸੁਕਾ ਦਿੱਤਾ। ਇੱਕ ਖਾਲੀ ਪਲਾਸਟਿਕ ਕੈਨੀ ਦਾ ਮੁੱਲ ਕਈ ਗੁਣਾਂ ਵਧ ਗਿਆ। ਜੰਗਲ 'ਚ ਮੰਗਲ ਲੱਗ ਗਿਆ। ਧਾਗੇ-ਤਵੀਤ ਵੇਚਣ ਵਾਲਿਆਂ ਦੀ ਚਾਂਦੀ ਹੋ ਗਈ। ਪਾਣੀ ਨਾਲ ਕਿੰਨੇ ਕੈਂਸਰ ਦੇ ਮਰੀਜ਼ ਠੀਕ ਹੋਏ ਜਾਂ ਕਿੰਨਿਆਂ ਨੂੰ ਦਮੇ ਤੋਂ ਰਾਹਤ ਮਿਲੀ, ਇਹ ਜਾਨਣ ਦੀ ਕਿਸੇ ਕੋਸ਼ਿਸ਼ ਨਹੀ ਕੀਤੀ। ਝੂਠੀਆਂ ਅਫਵਾਹਾਂ ਫੈਲਾਉਣ ਜਾਂ ਗੱਪ ਮਾਰਨਾ ਕਿਹੜਾ ਇਥੇ ਜੁਰਮ ਹੈ?

ਇਕ ਵੱਡੇ ਪੂੰਜੀਪਤੀ ਨੂੰ ਬ੍ਰੇਨ ਹੈਮਬ੍ਰੇਜ ਹੋ ਗਿਆ। ਉਹ ਮਹੀਨਾ ਭਰ ਬੇਹੋਸ਼ੀ ਵਿੱਚ ਰਹੇ। ਦੇਸ਼ ਦੇ ਨੇਤਾਵਾਂ, ਪੰਡਤਾਂ, ਮੌਲਵੀਆਂ, ਸਾਧਾਂ ਤੇ ਬਾਬਿਆਂ ਨੇ ਧੀਰੂ ਭਾਈ ਨੂੰ ਵੇਖਣ ਲਈ ਵਹੀਰਾਂ ਘੱਤ ਦਿੱਤੀਆ। ਧੀਰੂ ਭਾਈ ਦੀ ਸਿਹਤ ਯਾਤਨਾ ਲਈ ਹਜ਼ਾਰਾਂ ਹੀ ਨਹੀਂ, ਲੱਖਾਂ ਜੀਵਨ ਮੰਤਰਾਂ ਦਾ ਜਾਪ ਅਤੇ ਪੂਜਾ ਪਾਠ ਕੀਤਾ ਗਿਆ। ਪਰ ਧੀਰੂ ਭਾਈ ਦੇ ਜੀਵਨ ਵਿੱਚ ਰੱਤੀ ਭਰ ਵੀ ਫਰਕ ਨਹੀਂ ਪਿਆ। ਜੇਕਰ ਆਗੂ ਲੋਕ ਹੀ ਇਸ ਤਰ੍ਹਾਂ ਦੇ ਵਹਿਮ ਭਰਮ ਸਮਾਜ ਵਿੱਚ ਪ੍ਰਚਾਰਨਗੇ ਤਾਂ ਜਨ ਸਧਾਰਨ ਦਾ ਕੀ ਹਾਲ ਹੋਵੇਗਾ? ਆਗੂਆਂ ਦੀਆਂ ਅਜਿਹੀਆਂ ਸਰਗਰਮੀਆਂ ਸਿਰਫ ਲੋਕਾਂ ਨੂੰ ਉਲਝਣਾਂ ਵਿੱਚ ਪਾਉਣ ਲਈ ਹੀ ਹਨ ਤਾਂ ਜੋ ਕਿ ਉਹ ਕਦੇ ਵੀ ਸੁਚੇਤ ਹੋ ਕੇ ਸਹੀ ਸੋਚ ਨਾ ਅਪਣਾ ਸਕਣ।

ਪਾਠ ਪੂਜਾ ਸਮਾਜਿਕ ਜੀਵਨ ਵਿੱਚ ਇਹ ਇੱਕ ਫੈਸ਼ਨ ਬਣ ਗਿਆ ਹੈ। ਸਾਧਨ ਹੋਣ ਜਾਂ ਨਾ ਹੋਣ ਪਰ ਕੋਈ ਵੀ ਖੁਸ਼ੀ ਗਮੀ ਦਾ ਮੌਕਾ ਹੋਵੇ, ਇਹਨਾਂ ਦਾ ਹੋਣਾ ਜ਼ਰੂਰੀ ਹੈ। ਸੰਸਕ੍ਰਿਤ ਸ਼ਲੋਕਾਂ ਦਾ ਮਤਲਬ ਸਮਝ ਆਵੇ ਜਾਂ ਨਾ ਆਵੇ,ਪ੍ਰੰਤੂ ਰਿਵਾਜ ਵਜੋਂ ਇਸ ਰਸਮ ਵਿੱਚੋਂ ਲੰਘਣਾ ਜ਼ਰੂਰੀ ਹੈ। ਅਸੈਂਬਲੀ ਜਾਂ ਪਾਰਲੀਮੈਂਟ ਦੀਆਂ ਚੋਣਾਂ ਸਮੇਂ ਤਾਂ ਅਜਿਹੇ ਹਵਨ ਯੱਗਾਂ ਪਾਠ ਆਮ ਦੇਖੇ ਜਾ ਸਕਦੇ ਹਨ। ਕੋਈ ਵੀ ਵਿਅਕਤੀ ਕਿੰਨਾ ਵੀ ਕੁਰੱਪਟ, ਬੇਈਮਾਨ, ਗੁੰਡਾ ਜਾਂ ਬਦਨਾਮ ਕਿਉਂ ਨਾ ਹੋਵੇ, ਉਹ ਵੀ ਹਵਨ ਯੱਗ ਅਤੇ ਪਾਠ ਪੂਜਾ ਕਰਵਾ ਕੇ ਇਹ ਸਮਝਦਾ ਹੈ ਕਿ ਚੋਣਾਂ ਵਿੱਚ ਉਸ ਦੀ ਜਿੱਤ ਯਕੀਨੀ ਹੈ। ਇੱਕੋ ਸੀਟ ਲਈ ਦੋ ਬਲਵਾਨ ਲੜਦੇ ਹਨ, ਦੋਵੇਂ ਮੰਦਰਾਂ, ਗੁਰਦੁਆਰਿਆਂ, ਡੇਰਿਆਂ, ਮੱਠਾਂ ਤੇ ਭਾਰੀ ਖਰਚ ਕਰਕੇ ਆਪਣੀ ਜਿੱਤ ਲਈ ਯੱਗ, ਪਾਠ ਕਰਵਾਉਂਦੇ ਹਨ, ਮੱਥੇ ਟੇਕਦੇ ਹਨ, ਪਰ ਲੋਕਾਂ ਦੀਆਂ ਵੋਟਾਂ ਇੱਕ ਨੂੰ ਜਿਤਾ ਦਿੰਦੀਆਂ ਹਨ, ਦੂਜੇ ਦੀ ਜ਼ਮਾਨਤ ਵੀ ਨਹੀਂ ਬਚਦੀ। ਇਹ ਕਿਹੋ ਜਿਹੀ ਆਸਥਾ ਹੈ? ਜੇ ਇਸ ਤਰ੍ਹਾਂ ਕਰਨ ਤੋਂ ਬਾਅਦ ਵੀ ਜਿੱਤ ਪ੍ਰਾਪਤ ਨਹੀਂ ਹੁੰਦੀ, ਤਾਂ ਅਡੰਬਰ ਨਹੀਂ ਤਾਂ ਹੋਰ ਕੀ ਹੈ?

ਕ੍ਰਿਕਟ ਇੱਕ ਅੰਤਰ-ਰਾਸ਼ਟਰੀ ਖੇਡ ਹੈ, ਪਰ ਭਾਰਤ ਵਿੱਚ ਇਹ ਖੇਡ ਜਨੂੰਨ ਦੀਆਂ ਹੱਦਾਂ ਟੱਪ ਕੇ ਮੂਰਖਤਾ ਦੇ ਚੱਕਰ ਵਿੱਚ ਵੀ ਪ੍ਰਵੇਸ਼ ਕਰ ਗਈ ਹੈ। ਜਾਰਜ ਬਰਨਾਰਡ ਸ਼ਾਅ ਨੇ ਠੀਕ ਹੀ ਕਿਹਾ ਸੀ ਕਿ "22 ਮੂਰਖਾਂ ਨੂੰ ਖੇਡਦੇ ਦੇਖਣ ਲਈ 22,000 ਮੂਰਖ ਪੈਸੇ ਖਰਚਦੇ ਹਨ।" ਕ੍ਰਿਕਟ ਜਨੂੰਨੀਆਂ ਨੇ ਟੀਮ ਇੰਡੀਆ ਨੂੰ ਵੈਸਟ ਇੰਡੀਜ਼ ਵਿੱਚ ਹੋ ਰਹੇ ਵਿਸ਼ਵ ਕੱਪ ਮੁਕਾਬਲਾ ਜਿੱਤਣ ਲਈ ਆਪਣਾ ਸਭ ਕੁਝ ਦਾਅ ਤੇ ਲਗਾ ਦਿੱਤਾ। ਸਚਿਨ, ਗਾਂਗੁਲੀ, ਧੋਨੀ, ਸਹਿਵਾਗ, ਦ੍ਰਾਵਿੜ, ਭੱਜੀ ਆਦਿ ਖਿਡਾਰੀਆਂ ਨੂੰ ਪੂਰੇ ਸ਼ਗਨਾਂ ਨਾਲ ਵਿਦਾ ਕੀਤਾ। ਉਹਨਾਂ ਦੀਆਂ ਦੇਵਤਿਆਂ ਵਾਂਗ ਆਰਤੀਆਂ ਉਤਾਰੀਆਂ ਗਈਆਂ। ਮੰਦਰਾਂ ਵਿੱਚ ਹਵਨ ਯੱਗ ਕਰਵਾਏ ਗਏ। ਇੱਥੋਂ ਤੱਕ ਕਿ ਸਵਾਮੀ ਰਾਮ ਦੇਵ ਜੀ ਨੇ ਵੀ ਆਪਣੀ ਯੋਗ ਸ਼ਕਤੀ ਦਾ ਪ੍ਰਯੋਗ ਕਰਦੇ ਹੋਏ ਅਸ਼ੀਰਵਾਦ ਦਿੱਤਾ ਕਿ ਸ੍ਰੀਲੰਕਾ ਦੇ ਵਿਰੁੱਧ ਭਾਰਤੀ ਟੀਮ ਉਸੇ ਤਰ੍ਹਾਂ ਜਿੱਤਾ ਪ੍ਰਾਪਤ ਕਰਕੇ ਪਰਤੇਗੀ, ਜਿਵੇਂ ਭਗਵਾਨ



ਰਾਮ ਨੇ ਰਾਵਣ ਨੂੰ ਮਾਰ ਕੇ ਲੰਕਾਂ ਨੂੰ ਜਿੱਤਿਆ ਸੀ।

ਇਹੋ ਜਿਹੇ ਜਜ਼ਬਾਤੀ ਮਾਹੌਲ ਵਿੱਚ ਹਾਰਨਾ ਸ਼ਾਇਦ ਸਦਮਾ ਸਿੱਧ ਹੋ ਸਕਦਾ ਹੈ ਅਤੇ ਹੋਇਆ ਵੀ ਇਹੀ ਕੁਝ। ਮੈਦਾਨ ਵਿੱਚ ਪਹਿਲਾਂ ਬੰਗਲਾ ਦੇਸ਼, ਉਸ ਤੋਂ ਬਾਅਦ ਸ੍ਰੀਲੰਕਾ ਹੱਥੋਂ ਸ਼ਰਮਨਾਕ ਹਾਰ ਨਾਲ ਪਾਸਾ ਹੀ ਪਲਟ ਗਿਆ। ਉਹੀ ਦੇਵਤਿਆਂ ਸਮਾਨ ਖਿਡਾਰੀ ਹੁਣ ਸ਼ੈਤਾਨ ਬਣ ਗਏ। ਗੁੱਸੇ ਵਿੱਚ ਉਹੀ ਸ਼ਰਧਾਲੂ ਸੜਕਾਂ ਤੇ ਉੱਤਰ ਆਏ। ਉਹਨਾਂ ਦੇ ਪੁਤਲੇ ਫੂਕੇ ਗਏ, ਉਹਨਾਂ ਤੇ ਜੁੱਤੀਆਂ ਮਾਰੀਆਂ ਗਈਆਂ, ਉਹਨਾਂ ਦੇ ਘਰਾਂ ਦੀ ਤੋੜ-ਫੋੜ ਕੀਤੀ ਗਈ। ਸਵਾਲ ਇਹ ਨਹੀਂ ਕਿ ਭਾਰਤੀ ਟੀਮ ਨੇ ਮੈਚ ਹਾਰ ਕੇ ਕ੍ਰਿਕਟ ਪ੍ਰੇਮੀਆਂ ਦਾ ਦਿਲ ਕਿਉਂ ਤੋੜਿਆ। ਇੱਕ ਟੀਮ ਨੇ ਤਾਂ ਹਾਰਨਾ ਹੀ ਸੀ, ਸਵਾਲ ਤਾਂ ਇਹ ਹੈ ਕਿ ਮੰਦਰਾਂ ਵਿੱਚ ਕੀਤੀਆਂ ਗਈਆਂ ਪ੍ਰਾਰਥਨਾਵਾਂ ਅਤੇ ਹਵਨ-ਯੱਗਾਂ ਵਿੱਚ ਪਈਆਂ ਆਹੂਤੀਆਂ ਅਤੇ ਰਾਮਦੇਵ ਜੀ ਨੂੰ ਕੀ ਹੋ ਗਿਆ, ਉਹਨਾਂ ਵਿੱਚ ਤਾਂ ਦੈਵੀ (ਰੱਬੀ) ਸ਼ਕਤੀ ਸੀ, ਉਹ ਭਾਰਤ ਨੂੰ ਇਸ ਸ਼ਰਮਨਾਕ ਹਾਰ ਤੋਂ ਕਿਉਂ ਨਾ ਬਚਾ ਸਕੇ?

ਮੀਂਹ ਪੁਆਉਣ ਲਈ ਸ੍ਰੀਮਤੀ ਰਾਜਿੰਦਰ ਕੌਰ ਭੱਠਲ, ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਪੰਜਾਬ ਸਰਕਾਰ (ਸਾਬਕਾ ਵਿਗਿਆਨ ਤੇ ਤਕਨਾਲੋਜੀ ਮੰਤਰੀ) ਦੀ ਇੰਦਰ ਦੇਵਤਾ ਨੂੰ ਖੁਸ਼ ਕਰਨ ਲਈ ਗੁੱਡੀ ਫੂਕਣ ਦੀ ਤਸਵੀਰ ਕਈ ਅਖਬਾਰਾਂ ਵਿੱਚ ਛਪੀ। ਆਗੂਆਂ ਨੇ ਲੋਕਾਂ ਨੂੰ ਸੋਕੇ ਤੋਂ ਬਚਣ ਦਾ ਕੋਈ ਠੋਸ ਹੱਲ ਨਹੀਂ ਦਿੱਤਾ ਸਗੋਂ ਉਹਨਾਂ ਦੀਆਂ ਸਮੱਸਿਆਵਾਂ ਨੂੰ ਟਾਲਣ ਲਈ ਗੁੱਡੀਆਂ ਫੂਕ ਕੇ ਇੰਦਰ ਦੇਵਤਾ ਨੂੰ ਰਿਝਾਉਣ ਲੱਗ ਪਏ? ਐਨਾ ਹੀ ਨਹੀਂ ਯੂ. ਪੀ., ਬਿਹਾਰ ਦੇ ਕਈ ਪਿੰਡਾਂ ਵਿੱਚ ਔਰਤਾਂ ਨੂੰ ਨੰਗੀਆਂ ਕਰਕੇ ਉਹਨਾਂ ਤੋਂ ਹੱਲ ਚਲਵਾਏ ਗਏ। ਕਈ ਤਰਾਂ ਦੇ ਮੰਤਰਾਂ ਦੇ ਜਾਪ ਤੇ ਪਾਠ ਕਰਵਾਏ ਗਏ। ਮੌਲਵੀਆਂ ਤੋਂ ਦੁਆਵਾਂ ਕਰਵਾਈਆਂ ਗਈਆਂ। ਦਲੀਏ ਦਿੱਤੇ ਗਏ ਪਰ ਮੀਂਹ ਨਹੀਂ ਪਿਆ।

ਮਿੰਨਤਾ, ਮਨੌਤਾਂ ਨਾਲ ਕਦੇ ਮੀਂਹ ਨਹੀਂ ਪੈਂਦੇ। ਫਿਰ ਸੋਕਾ ਤਾਂ ਇਸ ਸਾਲ ਹੀ ਪਿਆ ਹੈ ਪਰ ਪਾਣੀ ਦੀ ਥੋੜ ਤਾਂ ਹਮੇਸ਼ਾਂ ਬਣੀ ਰਹਿੰਦੀ ਹੈ। ਜਦ ਕਿ ਸਚਾਈ ਇਹ ਹੈ ਕਿ ਕੁਦਰਤੀ ਬਾਰਸ਼ ਨਾਲ ਜ਼ਿੰਨਾ ਪਾਣੀ ਭਾਰਤ ਤੇ ਬਰਸਦਾ ਹੈ ਉਸ ਦਾ ਦਸ ਪ੍ਰਤੀਸ਼ਤ ਵੀ ਅਸੀਂ ਇਸਤੇਮਾਲ ਨਹੀਂ ਕਰਦੇ। ਬਾਕੀ ਸਾਰਾ ਪਾਣੀ ਨਦੀਆਂ ਦੇ ਰਾਂਹੀ ਸਮੁੰਦਰ ਵਿੱਚ ਬੇਕਾਰ ਚਲਾ ਜਾਂਦਾ ਹੈ। ਪਿਛਲੇ 52 ਸਾਲਾਂ ਵਿੱਚ ਪਾਣੀ ਤੇ ਹੜ੍ਹਾਂ ਦੀ ਰੋਕਥਾਮ ਤੇ ਬਿਜਲੀ ਪੈਦਾਵਾਰ ਲਈ ਅਰਬਾਂ ਰੁਪਿਆ ਰੱਖਿਆ ਫਿਰ ਵੀ ਅੱਜ ਹਰ ਸ਼ਹਿਰ ਅਤੇ ਪਿੰਡ ਵਿੱਚ ਬਿਜਲੀ ਦਾ ਸੰਕਟ ਕਿਉਂ ਹੈ? ਕਿਉਂਕਿ ਅਫ਼ਸਰਾਂ ਤੇ ਆਗੂਆਂ ਨੇ ਲੋਕਾਂ ਦੀਆਂ ਅੱਖਾਂ ਤੇ ਅੰਧਵਿਸ਼ਵਾਸ ਦੀ ਪੱਟੀ ਬੰਨ ਕੇ ਸਾਰਾ ਪੈਸਾ ਆਪਣੀਆਂ ਜੇਬਾਂ ਵਿੱਚ ਪਾ ਲਿਆ।

ਸਵੇਰੇ ਤੋਂ ਸ਼ੁਰੂ ਹੋ ਕੇ ਰਾਤ ਨੂੰ ਖਤਮ ਹੋਣ ਵਾਲੀ ਸਾਡੀ ਜ਼ਿੰਦਗੀ ਵਿੱਚ ਅਜਿਹਾ ਕੋਈ ਪਲ ਨਹੀਂ ਹੋਵੇਗਾ, ਜਦੋਂ ਅਸੀਂ ਵਿਗਿਆਨਕਾਂ, ਦੁਆਰਾ ਖੋਜ ਤੇ ਵਿਕਸਤ ਕੀਤੇ ਉਪਕਰਨਾਂ, ਮਸ਼ੀਨਾਂ ਅਤੇ ਵਸਤਾਂ ਨੂੰ ਵਰਤ ਕੇ ਆਨੰਦ ਨਹੀਂ ਮਾਣਦੇ। ਗੱਡੀਆਂ, ਮੋਟਰਾਂ, ਜਹਾਜ਼ਾਂ ਨੇ ਸਾਡਾ ਸਫ਼ਰ ਮਹੀਨਿਆਂ ਤੋਂ ਘਟਾ ਕੇ ਘੰਟਿਆਂ ਦਾ ਕਰ ਦਿੱਤਾ ਹੈ। ਰੇਡੀਓ ਤੋਂ ਬਾਅਦ ਟੈਲੀਵਿਜ਼ਨ ਨੇ ਦੁਨੀਆ ਭਰ ਦੇ ਸ਼ੇਰਾਂ, ਸੱਪਾਂ, ਦਰੱਖਤਾਂ ਦੇ ਭਰੇ ਜੰਗਲਾਂ, ਬਰਫਾਂ ਵਾਲੇ ਪਹਾੜਾਂ ਅਤੇ ਠਾਠਾਂ ਮਾਰਦੇ ਦਰਿਆਵਾਂ, ਸਮੁੰਦਰਾਂ ਨੂੰ ਘਰਾਂ ਦੇ ਡਰਾਇੰਗ ਰੂਮ ਵਿੱਚ ਲੈ ਆਂਦਾ ਹੈ। ਸਮੁੰਦਰਾਂ ਪਾਰ ਬੈਠੇ ਆਪਣੇ ਪਿਆਰਿਆਂ ਨਾਲ ਫੋਨ ਰਾਹੀਂ ਗੱਲਾਂ ਹੀ ਨਹੀਂ, ਅਸੀਂ ਉਹਨਾਂ ਨੂੰ ਇੰਟਰਨੈੱਟ ਤੇ ਗੱਲਾਂ ਕਰਦੇ ਦੇਖ ਸਕਦੇ ਹਾਂ, ਪ੍ਰੰਤੂ ਕਦੇ ਇਹ ਵੀ ਸੋਚਿਆ ਕਿ ਕੀ ਇਹ ਸਭ ਮਸ਼ੀਨਾਂ, ਟੈਲੀਫੋਨ, ਟੈਲੀਵਿਜ਼ਨ, ਟੈਲੀਸਕੋਪ, ਅਸਮਾਨੀ ਜਹਾਜ਼, ਸਮੁੰਦਰੀ ਡੁਬਕਣੀ ਕਿਸ਼ਤੀਆਂ, ਬੰਬ, ਮਿਜ਼ਾਇਲਾਂ, ਰੇਲ ਗੱਡੀਆਂ ਕੀ ਕਿਸੇ ਪੰਡਤ, ਸਾਧ ਜਾਂ ਬਾਬੇ ਦੇ ਦਿਮਾਗ ਦੀਆਂ ਕਾਢਾਂ ਹਨ?

ਸੂਰਜ ਜਾਂ ਚੰਦ ਗ੍ਰਹਿਣ ਸੌ ਫੀਸਦੀ ਇੱਕ ਵਿਗਿਆਨਕ ਘਟਨਾ ਹੈ। ਬੰਦੇ ਨੇ ਚੰਦ ਤੇ ਜਾ ਕੇ ਵਿਗਿਆਨਕ ਤਜਰਬੇ ਕਰਨੇ ਵੀ ਸ਼ੁਰੂ ਕਰ ਦਿੱਤੇ ਹਨ, ਹੁਣ ਪਿਛਲੇ ਦਿਨੀ ਬੰਬ ਫਟਾਏ ਹਨ। ਪਰ ਪੋਂਗਾ ਪੰਥੀ ਹਾਲੇ ਵੀ ਰਾਹੂ ਕੇਤੂ ਦੇ ਚੱਕਰ ਵਿੱਚੋਂ ਨਿਕਲਣ ਲਈ ਤਿਆਰ ਨਹੀਂ। ਗੁਲਾਮੀ ਦੇ ਲੰਮੇ ਦੌਰ 'ਚੋਂ ਨਿਕਲੇ ਜਿਸ ਭਾਰਤ ਦੇਸ਼ ਨੂੰ ਆਪਣੇ ਉੱਜਲੇ ਭਵਿੱਖ ਲਈ ਜਿੰਨੇ ਵਿਗਿਆਨ ਅਤੇ ਵਿਗਿਆਨਕ ਸੋਚ ਦੀ ਲੋੜ ਸੀ, ਓਨਾ ਹੀ ਉਹ ਅੰਧ-ਵਿਸ਼ਵਾਸਾਂ ਵਿੱਚ ਗਰਕਦਾ ਜਾ ਰਿਹਾ ਹੈ। ਦੁੱਖ ਦੀ ਗੱਲ ਤਾਂ ਇਹ ਹੈ ਕਿ ਆਗੂ ਇਹਨਾਂ ਅਡੰਬਰਾਂ 'ਚ ਸਹਾਈ ਹੁੰਦੇ ਹਨ। ਗੱਲਾਂ ਅਸੀਂ 21ਵੀ ਸਦੀ ਦੀਆਂ ਕਰਦੇ ਹਾ ਪਰ ਵਿਵਹਾਰ 'ਚ ਅਸੀ ਪੱਥਰ ਯੁੱਗ ਵਿੱਚ ਫਸੇ ਹਾ। ਸਮਾਜ ਦੀ ਇਹ ਹਾਲਤ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਇਹ ਨਿਰੀ ਵਿਡੰਬਨਾ ਹੀ ਨਹੀਂ, ਬਲਕਿ ਕ੍ਰਿਤਘਣਤਾ ਦੀ ਹੱਦ ਹੈ। ਇਸ ਲਈ ਦੇਸ਼ ਨੂੰ ਅੱਜ ਇਕ ਵਿਗਿਆਨਕ ਕ੍ਰਾਂਤੀ ਦੀ ਲੋੜ ਹੈ।

**ਸਿਵਲ ਕੋਰਟਸ ਫਗਵਾੜਾ, ਪੰਜਾਬ (98145-17499)**



* ਬਾਲ ਕੇ ਚਿਰਾਗ਼ ਹਰ ਕੋਈ ਚਾਨਣ ਵਿੱਚ ਹੀ ਧਰ ਰਿਹਾ,
ਐਪਰ ਹਨੇਰਾ ਤਾਂ ਸਦਾ ਹੀ ਜੁਗਨੂੰਆਂ ਦਾ ਘਰ ਰਿਹਾ।

* ਫਿਕਰ ਨਾ ਕਰ ਕਿ ਮੇਰੀ ਕਸ਼ਤੀ ਵਿੱਚ ਵਿਚਾਲੇ ਡੁੱਬ ਗਈ,
ਫਖ਼ਰ ਕਰ ਕਿ ਮੇਰਾ ਹੌਂਸਲਾ ਅੰਤ ਤੀਕਰ ਤਰ ਰਿਹਾ

**ਹਰਿੰਦਰ ਬਰਾੜ, ਘੋਲੀਆ**

# ਕੈਂਸਰ : ਸਾਵਧਾਨੀਆਂ ਅਤੇ ਸੁਝਾਅ



ਡਾ: ਗੁਰਬਖਸ਼ ਸਿੰਘ ਭੰਡਾਲ

ਅੱਜ ਕੱਲ ਪੰਜਾਬ ਵਿਚ ਖਾਸ ਕਰਕੇ ਮਾਲਵੇ ਵਿਚ ਕੈਂਸਰ ਦੇ ਰੋਗੀਆਂ ਦੀ ਗਿਣਤੀ ਵਿਚ ਚਿੰਤਾਜਨਕ ਵਾਧਾ ਹੋ ਰਿਹਾ ਹੈ। ਆਮ ਲੋਕਾਂ ਵਿਚ ਇਸ ਰੋਗ ਪ੍ਰਤੀ ਖੌਫ਼ ਹੈ। ਚੇਤੰਨ ਲੋਕ ਇਸਦੇ ਕਾਰਨਾਂ ਅਤੇ ਉਪਾਵਾਂ ਬਾਰੇ ਸੋਚਦੇ ਹਨ ਤਾਂ ਕਿ ਇਸ ਮਾਰੂ ਰੋਗ ਦੀ ਮਾਰ ਹੇਠ ਆ ਰਹੀ ਲੋਕਾਈ ਨੂੰ, ਇਸ ਤੋਂ ਬਚਾਇਆ ਜਾ ਸਕੇ। ਇਉਂ ਲੱਗਦਾ ਏ ਕਿ ਅਜੋਕੇ ਮਨੁੱਖ ਦੀ, ਅੰਨ੍ਹੀ ਦੌੜ ਵਿਚ ਹੀ ਗਵਾਚ ਜਾਣੀ ਏ ਮਨੁੱਖੀ ਹੋਂਦ ਕਿਉਂਕਿ ਧਨ ਦੀ ਲਾਲਸਾ ਵਿਚ ਓਤਪੋਤ ਵਿਅਕਤੀ ਆਪਣੇ ਹੱਥੀਂ ਮੌਤ ਦਾ ਵਣਜ ਕਰ ਰਿਹਾ ਏ ਜਦ ਉਹ ਪੈਦਾਵਾਰ ਵਧਾਉਂਣ ਦੀ ਹੋੜ ਵਿਚ ਲੋੜ ਤੋਂ ਅਧਿੱਕ ਕੀੜੇਮਾਰ ਦਵਾਈਆਂ ਵਰਤਦਾ ਅਤੇ ਫਿਰ ਦਵਾਈਆਂ ਨਾਲ ਉਗਾਈਆਂ ਗਈਆਂ ਸਬਜੀਆਂ, ਦਾਲਾਂ, ਅੰਨ ਅਤੇ ਫਲ ਖਾਂਦਾ, ਮਾਰੂ ਰੋਗਾਂ ਤੋਂ ਪੀੜਤ ਹੋ, ਆਪਣੀ ਅਰਥੀ ਮੋਢੇ ਚਾਅ, ਖੁਦ ਦਾ ਮਰਸੀਆ ਪੜ੍ਹਨ ਲਈ ਮਜ਼ਬੂਰ ਹੋ ਜਾਂਦਾ ਏ।

ਦਰਅਸਲ ਹਰ ਵਿਅਕਤੀ ਦੇ ਸਰੀਰ ਵਿੱਚ ਕੈਂਸਰ ਦੇ ਸੈੱਲ ਹੁੰਦੇ ਹਨ ਪਰ ਉਹਨਾਂ ਦਾ ਕਿਸੇ ਵੀ ਟੈਸਟ ਵਿੱਚ ਪਤਾ ਨਹੀਂ ਲੱਗਦਾ ਕਿਉਂਕਿ ਉਹਨਾਂ ਦੀ ਗਿਣਤੀ ਬਹੁਤ ਥੋੜੀ ਹੁੰਦੀ ਹੈ ਅਤੇ ਕੈਂਸਰ ਦਾ ਟੈਸਟ ਵਿਚ ਪਤਾ ਸਿਰਫ ਉਸ ਵੇਲੇ ਹੀ ਲੱਗਦਾ ਹੈ ਜਦ ਉਹਨਾਂ ਦੀ ਗਿਣਤੀ ਕੁਝ ਬਿਲੀਅਨ ਤੱਕ ਪਹੁੰਚ ਜਾਂਦੀ ਹੈ, ਜਦੋਂ ਇਹ ਰੋਗ ਕਾਫੀ ਐਡਵਾਂਸ ਸਟੇਜ ਵਿਚ ਪਹੁੰਚ ਜਾਂਦਾ ਹੈ। ਇੱਕ ਵਿਅਕਤੀ ਦੇ ਜੀਵਨ ਕਾਲ ਵਿਚ ਕੈਂਸਰ ਦੇ ਸੈੱਲਾਂ ਦੀ ਗਿਣਤੀ 6 ਤੋਂ 10 ਗੁਣਾਂ ਤੱਕ ਵੱਧਦੀ ਹੈ। ਜਦ ਤੱਕ ਕਿਸੇ ਵਿਅਕਤੀ ਦਾ ਸਰੀਰਕ ਸੁਰੱਖਿਆ ਪ੍ਰਬੰਧ ਬਹੁਤ ਜਿਆਦਾ ਮਜਬੂਤ ਹੁੰਦਾ ਹੈ, ਕੈਂਸਰ ਦੇ ਸੈੱਲ ਨਸ਼ਟ ਹੁੰਦੇ ਰਹਿੰਦੇ ਹਨ ਜਿਸ ਨਾਲ ਇਹਨਾਂ ਦੀ ਗਿਣਤੀ ਨਾ ਤਾਂ ਵੱਧਦੀ ਹੈ ਅਤੇ ਨਾ ਹੀ ਰਸੌਲੀਆਂ ਬਣਦੀਆਂ ਹਨ।

ਜਦ ਕਿਸੇ ਵੀ ਵਿਅਕਤੀ ਨੂੰ ਕੈਂਸਰ ਦਾ ਰੋਗ ਹੁੰਦਾ ਹੈ ਤਾਂ ਇਸਦਾ ਮਤਲਬ ਹੈ ਕਿ ਉਸ ਵਿਅਕਤੀ ਦਾ ਸਰੀਰਕ ਸੁਰੱਖਿਆ-ਤੰਤਰ ਕੰਮਜੋਰ ਹੋ ਗਿਆ ਹੈ ਅਤੇ ਇਸ ਵਿਚ ਕੈਂਸਰ ਦੇ ਰੋਗਾਣੂੰਆਂ ਨਾਲ ਲੜਨ ਦੀ ਸਮੱਰਥਾ ਨਹੀ ਹੈ। ਅਜੇਹੇ ਵਿਅਕਤੀ ਦੇ ਸਰੀਰ ਵਿੱਚ ਅਤਿ ਲੋੜੀਂਦੇ, ਬਹੁਭਾਂਤੀ ਤੱਤਾਂ ਦੀ ਘਾਟ ਹੋ ਜਾਂਦੀ ਹੈ। ਇਹ ਘਾਟ ਕਈ ਕਾਰਨਾਂ ਕਰਕੇ ਹੁੰਦੀ ਹੈ ਜਿੰਨ੍ਹਾ ਵਿਚ ਮਨੁੱਖ ਦੀ ਜਮਾਂਦਰੂ ਸਰੀਰਕ ਬਣਤਰ, ਸਾਡਾ ਚੌਗਿਰਦਾ, ਰੋਜ਼ਾਨਾ ਖਾਧ ਖੁਰਾਕ ਅਤੇ ਸਾਡੀ ਅਜੋਕੀ ਜੀਵਨ-ਸ਼ੈਲੀ ਮੁੱਖ ਕਾਰਨ ਹੋ ਸਕਦੇ ਹਨ। ਅਜੇਹੇ ਸਮੇਂ ਤੇ ਲੋੜ ਹੈ ਕਿ ਆਪਣੇ ਸਰੀਰ ਦੇ ਸੁਰੱਖਿਆ ਤੰਤਰ ਨੂੰ ਮਜ਼ਬੂਤ ਕਰਨ ਲਈ ਆਪਣੀ ਖੁਰਾਕ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਅਤੇ ਸਰੀਰ ਨੂੰ ਲੋੜੀਂਦੇ ਅਤਿ ਜਰੂਰੀ ਤੱਤਾਂ ਵੰਨੀ ਖਾਸ ਤਵੱਜੋ ਦਿੱਤੀ ਜਾਵੇ।

ਕੈਂਸਰ ਦੇ ਇਲਾਜ ਦੇ ਕਈ ਤਰੀਕੇ ਹਨ ਜਦ ਕੈਂਸਰ ਦੇ ਇਲਾਜ ਲਈ ਕਿਰਨਾਂ ਨਾਲ ਕੈਮੀਓਥੀਰੈਪੀ ਦੀ ਵਰਤੋਂ ਕਰਦੇ ਹਾਂ ਤਾਂ ਇਹਨਾਂ ਕਿਰਨਾਂ ਨਾਲ ਕੈਂਸਰ ਦੇ ਸੈੱਲਾਂ ਦਾ ਵਾਧਾ ਰੁਕ ਜਾਂਦਾ ਹੈ ਕਿਉਂਕਿ ਇਹ ਕਿਰਨਾਂ ਕੈਂਸਰ ਦੇ ਸੈੱਲਾਂ ਨੂੰ ਮਾਰਦੀਆਂ ਹਨ। ਪਰ ਕੈਮੀਓਥੀਰੈਪੀ ਨਾਲ ਜਿਥੇ ਕੈਂਸਰ ਦੇ ਸੈੱਲਾਂ ਦਾ ਖਾਤਮਾ ਹੁੰਦਾ ਹੈ ਉਥੇ ਇਸ ਨਾਲ ਬੋਨ-ਮੈਰੋ, ਅੰਤੜੀਆਂ ਆਦਿ ਵਿਚਲੇ ਤੰਦਰੁਸਤ ਸੈਲ ਵੀ ਇਹਨਾਂ ਕਿਰਨਾਂ ਦੀ ਲਪੇਟ ਵਿਚ ਆ ਕੇ ਮਾਰੇ ਜਾਂਦੇ ਹਨ ਜਿਸ ਨਾਲ ਰੋਗੀ ਦਾ ਜਿਗਰ, ਗੁਰਦੇ, ਦਿਲ ਅਤੇ ਫੇਫੜਿਆਂ 'ਤੇ ਬਹੁਤ ਮਾੜਾ ਅਸਰ ਹੁੰਦਾ ਹੈ। ਜੇ ਇੱਕ ਪਾਸੇ ਕੈਮਿਓਥੀਰੈਪੀ ਨਾਲ ਕੈਂਸਰ ਤੋਂ ਰਾਹਤ ਮਿਲਦੀ ਹੈ ਤਾਂ ਕੈਂਸਰ ਤੋਂ ਪੀੜਤ ਵਿਅਕਤੀ ਕੈਂਸਰ ਦਾ ਇਲਾਜ ਕਰਵਾਉਂਦਾ ਕਰਵਾਉਂਦਾ ਹੋਰ ਰੋਗਾਂ ਦੀ ਮਾਰ ਹੇਠ ਆ ਜਾਂਦਾ ਹੈ। ਇਹਨਾਂ ਕਿਰਨਾਂ ਨਾਲ ਸਰੀਰ ਵਿੱਚ ਜਲਣ ਪੈਦਾ ਹੁੰਦੀ ਹੈ, ਸਵਸਥ ਸੈੱਲ ਨੁਕਸਾਨੇ ਜਾਂਦੇ ਹਨ ਅਤੇ ਆਪਣੇ ਸਰੀਰਕ ਅੰਗਾਂ ਦੀ ਤੰਦਰੁਸਤੀ ਦੀ ਹਰਦਮ ਖੈਰ ਮੰਗਣ ਵਾਲਾ ਕੈਂਸਰ ਰੋਗੀ, ਬਿਮਾਰ ਅੰਗਾਂ ਦਾ ਭਾਰ ਢੋਣ ਲਈ ਮਜ਼ਬੂਰ ਹੋਰ ਜਾਂਦਾ ਹੈ।

ਪਹਿਲੀ ਸਟੇਜ ਵਿਚ ਕੈਮੀਓਥੀਰੈਪੀ ਨਾਲ ਕੈਂਸਰ ਦੀ ਰਸੌਲੀ ਦਾ ਸਾਈਜ਼ ਘਟਣ ਲੱਗਦਾ ਹੈ ਜਿਸ ਨਾਲ ਲੱਗਦਾ ਹੈ ਕਿ ਰੋਗੀ ਠੀਕ ਹੋ ਜਾਵੇਗਾ ਪਰ ਨਿਰੰਤਰ ਕੈਮੀਓਥੀਰੈਪੀ ਨਾਲ ਇਹਨਾਂ ਕਿਰਨਾਂ ਦਾ ਇੰਨਾ ਗੰਭੀਰ ਅਸਰ ਹੁੰਦਾ ਹੈ ਕਿ ਰੋਗੀ ਦਾ ਸੁਰੱਖਿਆ ਤੰਤਰ ਜਾਂ ਤਾਂ ਤਬਾਹ ਹੋ ਜਾਂਦਾ ਹੈ ਜਾਂ ਬੇਅਸਰ ਹੋ ਜਾਂਦਾ ਹੈ ਅਤੇ ਫਿਰ ਸਰੀਰ 'ਤੇ ਕਈ ਕਿਸਮ ਦੇ ਰੋਗਾਂ ਦਾ ਹਮਲਾ ਹੋ ਜਾਂਦਾ ਹੈ ਅਤੇ ਬਹੁ-ਰੋਗਾਂ ਦੀ ਲਪੇਟ ਵਿਚ ਆਇਆ ਵਿਅਕਤੀ ਜੀਵਨ ਦੀ ਟੁੱਟਦੀ ਜਾਂਦੀ ਤੰਦ ਨੂੰ ਸਬੂਤੀ ਰੱਖਣ ਵਿਚ ਅਸਮਰਥ ਹੋ ਜਾਂਦਾ ਹੈ। ਕੈਮੀਓਥੀਰੈਪੀ ਦਾ ਇੱਕ ਹੋਰ ਵੱਡਾ ਨੁਕਸਾਨ ਇਹ ਵੀ ਹੈ ਕਿ ਕਿਰਨਾਂ ਦੀ ਨਿਰੰਤਰ ਵਰਤੋਂ ਨਾਲ ਕੈਂਸਰ ਦੇ ਸੈੱਲਾਂ 'ਤੇ ਇਹਨਾਂ ਕਿਰਨਾਂ ਦਾ ਕੋਈ ਵੀ ਅਸਰ ਹੋਣਾ ਬੰਦ ਹੋ ਹੁੰਦਾ ਹੈ ਜਿਸ ਕਰਕੇ ਕੈਂਸਰ ਦੇ ਸੈੱਲਾਂ ਨੂੰ ਖਤਮ ਕਰਨਾ ਨਾ-ਮੁਮਕਿਨ ਹੋ ਜਾਂਦਾ ਹੈ। ਜੇਕਰ ਅਸੀਂ ਕੈਂਸਰ ਨਾਲ ਪੀੜਤ ਅੰਗ ਨੂੰ ਸਰੀਰ ਤੋਂ ਵੱਖਰਾ ਕਰਨ ਲਈ ਸਰਜਰੀ ਕਰੀਏ



ਤਾਂ ਕੈਂਸਰ ਦੇ ਸੈੱਲਾਂ ਦੀ ਸਰੀਰ ਦੇ ਦੂਸਰੇ ਭਾਗਾਂ ਵਿੱਚ ਫੈਲਣ ਦੀ ਬਹੁਤ ਸੰਭਾਵਨਾ ਹੁੰਦੀ ਹੈ।

ਕੈਮੀਓਥੀਰੈਪੀ ਅਤੇ ਸਰਜਰੀ ਦੋ ਸਾਧਨ ਹਨ ਕੈਂਸਰ ਦੇ ਇਲਾਜ ਲਈ ਜੋ ਅੱਜ ਕਲ ਬਹੁਤ ਪ੍ਰਚੱਲਤ ਹਨ। ਪਰ ਕੈਂਸਰ ਦੇ ਇਲਾਜ ਲਈ ਇੱਕ ਹੋਰ ਤਰੀਕਾ ਵੀ ਕੁਝ ਵਿਆਨੀਆਂ ਵੱਲੋਂ ਸੁਝਾਇਆ ਗਿਆ ਹੈ ਜਿਹੜਾ ਨੁਕਸਾਨ ਰਹਿਤ ਹੋਣ ਦੇ ਨਾਲ ਨਾਲ ਸਿਹਤਮੰਦ ਸਰੀਰ ਦਾ ਸਿਰਜਕ ਵੀ ਬਣਦਾ ਹੈ। ਕੈਂਸਰ ਦਾ ਸਭ ਤੋਂ ਬੇਹਤਰ ਅਤੇ ਨਵੀਨਤਮ ਇਲਾਜ ਹੈ ਕਿ ਕੈਂਸਰ ਦੇ ਸੈੱਲਾਂ ਨੂੰ ਖਤਮ ਕਰਨ ਲਈ ਉਹਨਾਂ ਖਾਧ-ਪਦਾਰਥਾਂ ਦੀ ਵਰਤੋਂ ਨੂੰ ਕੰਟਰੋਲ ਕਰਨ ਦੀ ਲੋੜ ਹੈ ਜਿਹੜੇ ਕੈਂਸਰ ਦੇ ਸੈੱਲਾਂ ਦੀ ਖਾਧ ਖੁਰਾਕ ਬਣਦੇ ਹਨ। ਇਸ ਤਰ੍ਹਾਂ ਜੇਕਰ ਕੈਂਸਰ ਦੇ ਸੈੱਲਾਂ ਨੂੰ ਉਹਨਾਂ ਦੀ ਖੁਰਾਕ ਨਹੀਂ ਮਿਲੇਗੀ ਤਾਂ ਉਹ ਭੁੱਖੇ ਮਰ ਜਾਣਗੇ ਜਿਸ ਨਾਲ ਉਹਨਾਂ ਦੀ ਗਿਣਤੀ ਵਿਚ ਵਾਧਾ ਨਹੀਂ ਹੋਵੇਗਾ ਅਤੇ ਇਸਨੂੰ ਮਾਰੂ ਹੱਦ ਤੋਂ ਹੇਠਾਂ ਹੀ ਰੱਖਿਆ ਜਾ ਸਕਦਾ ਹੈ।

ਸ਼ੂਗਰ, ਕੈਂਸਰ ਦੇ ਸੈੱਲਾਂ ਦੀ ਮਨਪਸੰਦ ਖੁਰਾਕ ਹੈ ਅਤੇ ਇਸ ਦੀ ਵਰਤੋਂ ਨੂੰ ਕੰਟਰੋਲ ਕਰਨ ਲਈ ਸ਼ੂਗਰ ਦੀ ਵਰਤੋਂ ਵਿਚ ਕਟੌਤੀ ਕਰਨੀ ਚਾਹੀਦੀ ਹੈ ਜਾਂ ਗੁੜ, ਸ਼ੱਕਰ ਆਦਿ ਥੋੜੀ ਮਾਤਰਾ ਵਿਚ ਖਾਣਾ ਚਾਹੀਦਾ ਹੈ। ਇਸੇ ਤਰ੍ਹਾਂ ਘਰ ਵਿਚ ਵਰਤੇ ਜਾਂਦੇ ਲੂਣ ਨੂੰ ਚਿੱਟਾ ਕਰਨ ਲਈ ਇੱਕ ਰਸਾਇਣ ਮਿਲਾਇਆ ਜਾਂਦਾ ਹੈ ਜੋ ਕੈਂਸਰ ਦੇ ਸੈੱਲਾਂ ਦੇ ਵਾਧੇ ਲਈ ਬਹੁਤ ਮਦੀਕ ਹੈ। ਇਸਦੀ ਜਗ੍ਹਾ ਪਾਕਿਸਤਾਨੀ ਲੂਣ ਖਾਣਾ ਚਾਹੀਦਾ ਹੈ ਜਿਸ ਵਿਚ ਕਿਸੇ ਕਿਸਮ ਦਾ ਰਸਾਇਣ ਨਾ ਮਿਲਾਇਆ ਹੋਵੇ। ਇਸੇ ਤਰ੍ਹਾਂ ਦੁੱਧ ਪੀਣ ਨਾਲ ਸਰੀਰ ਵਿਚ, ਖਾਸ ਕਰਕੇ ਖੁਰਾਕੀ ਅੰਤੜੀਆਂ ਵਿਚ ਇੱਕ ਕਿਸਮ ਦੀ ਬਲਗਮ ਪੈਦਾ ਹੁੰਦੀ ਹੈ ਜਿਸ ਵਿਚ ਕੈਂਸਰ ਦੇ ਸੈੱਲਾਂ ਦੇ ਵਾਧੇ ਦੀ ਬਹੁਤ ਸੰਭਾਵਨਾ ਹੁੰਦੀ ਹੈ। ਗਾਂ, ਮੱਝ ਆਦਿ ਦੇ ਦੁੱਧ ਦੀ ਰੋਜ਼ਾਨਾ ਮਾਤਰਾ ਘਟਾ ਕੇ ਜੇਕਰ ਅਸੀਂ ਬਿਨਾਂ ਮਿੱਠੇ ਤੋਂ ਸੋਇਆ ਮਿਲਕ ਪੀਵਾਂਗੇ ਤਾਂ ਕੈਂਸਰ ਦੇ ਸੈੱਲਾਂ ਨੂੰ ਵਧਣ ਤੋਂ ਰੋਕਿਆ ਜਾ ਸਕਦਾ ਹੈ।

ਇਹ ਵੀ ਦੇਖਿਆ ਗਿਅ ਹੈ ਕਿ ਕੈਂਸਰ ਦੇ ਸੈੱਲ ਤੇਜ਼ਾਬੀ ਮਾਹੌਲ ਵਿਚ ਜਿਆਦਾ ਵਧਦੇ ਹਨ। ਇਸ ਲਈ ਸਾਡੇ ਲਈ ਜਰੂਰੀ ਹੈ ਕਿ ਉਹਨਾਂ ਵਸਤਾਂ ਨੂੰ ਖਾਣ ਤੋਂ ਪ੍ਰਹੇਜ ਕੀਤਾ ਜਾਵੇ ਜੋ ਸਰੀਰ ਵਿਚ ਤੇਜ਼ਾਬ ਪੈਦਾ ਕਰਦੀਆਂ ਹਨ। ਮੀਟ ਵਾਲੀ ਖੁਰਾਕ ਸਰੀਰ ਵਿਚ ਤੇਜਾਬ ਪੈਦਾ ਕਰਦੀ ਹੈ। ਇਸ ਲਈ ਮੀਟ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ ਜੇਕਰ ਅਸੀਂ ਮੀਟ ਛੱਡ ਹੀ ਨਹੀਂ ਸਕਦੇ ਤਾਂ ਸੂਰ ਅਤੇ ਗਾਂ ਦਾ ਮਾਸ ਬਿਲਕੁਲ ਹੀ ਨਹੀਂ ਖਾਣਾ ਚਾਹੀਦਾ ਅਤੇ ਸਿਰਫ ਕਦੇ ਕਦਾਈਂ ਚਿਕਨ ਜਾਂ ਮੱਛੀ ਖਾ ਲੈਣੀ ਚਾਹੀਦੀ ਹੈ। ਮੀਟ ਵਿੱਚ, ਮੀਟ ਵਾਲੇ ਜਾਨਵਰ ਦੇ ਐਂਟੀਬਾਡੀਜ਼, ਵਾਧੇ ਦੇ ਹਾਰਮੋਨਜ਼ ਅਤੇ ਪੈਰਾਸਾਈਟਸ ਵੀ ਹੁੰਦੇ ਹਨ ਜੋ ਮੀਟ ਖਾਣ ਨਾਲ ਮਨੁੱਖ ਦੇ ਸਰੀਰ ਵਿਚ ਚਲੇ ਜਾਂਦੇ ਹਨ ਜੋ ਕੈਂਸਰ ਨਾਲ ਪੀੜਤ ਲੋਕਾਂ ਲਈ ਬਹੁਤ ਨੁਕਸਾਨਦੇਹ ਹੁੰਦੇ ਹਨ। ਅਗਰ ਸਾਡੀ ਖੁਰਾਕ ਵਿਚ 80% ਤਾਜ਼ੀਆਂ ਸਬਜ਼ੀਆਂ (ਬਿਨਾਂ ਸਪਰੇਅ ਦੇ), ਜੂਸ, ਛਿਲਕੇ ਵਾਲੀਆਂ ਦਾਲਾਂ ਅਤੇ ਆਟਾ, ਮੂੰਗਫਲੀ, ਬਦਾਮ ਆਦਿ ਹੋਣ ਤਾਂ ਇਹਨਾਂ ਦੇ ਖਾਣ ਨਾਲ ਸਰੀਰ ਵਿਚ ਖਾਰਾ ਮਾਦਾ ਪੈਦਾ ਹੁੰਦਾ ਹੈ ਜੋ ਕੈਂਸਰ ਦੇ ਵਾਧੇ ਨੂੰ ਰੋਕਣ ਲਈ ਬਹੁਤ ਹੀ ਜਰੂਰੀ ਹੈ। 20 % ਖਾਣਾ ਪਕਾਇਆ ਹੋਇਆ ਹੋਣਾ ਚਾਹੀਦਾ ਹੈ। ਜਦ ਅਸੀਂ ਤਾਜ਼ੇ ਫਲਾਂ ਦਾ ਜੂਸ ਪੀਂਦੇ ਹਾਂ ਤਾਂ ਇਹ 15 ਮਿੰਟਾਂ ਵਿਚ ਸਾਡੇ ਸਰੀਰ ਵਿਚ ਜ਼ਜ਼ਬ ਹੋ ਕੇ ਸਾਡੇ ਨਰੋਏ ਸੈੱਲਾਂ ਦੇ ਵਾਧੇ ਅਤੇ ਉਹਨਾਂ ਦੀ ਸਿਹਤ ਲਈ ਖੁਰਾਕ ਬਣਦਾ ਹੈ। ਕੱਚੀਆਂ ਸਬਜ਼ੀਆਂ ਖਾਣਾ ਅਤੇ ਤਾਜਾ ਜੂਸ ਪੀਣ ਨਾਲ ਸਾਨੂੰ ਲੋੜੀਂਦੇ ਇਨਜ਼ਾਇਮ ਸਰੀਰ ਵਿੱਚ ਮਿਲ ਜਾਂਦੇ ਹਨ ਜਿਹੜੇ ਪਕਾਉਂਣ ਨਾਲ (40 ਡਿਗਰੀ ਤੋਂ ਜਿਆਦਾ ਤਾਪਮਾਨ 'ਤੇ) ਨਸ਼ਟ ਹੋ ਜਾਂਦੇ ਹਨ।

ਕੈਂਸਰ ਤੋਂ ਬਚਣ ਲਈ ਜਰੂਰੀ ਹੈ ਕਿ ਕੌਫ਼ੀ, ਚਾਹ, ਚਾਕਲੇਟ ਆਦਿ ਜਿਨ੍ਹਾਂ ਵਿਚ ਕੈਫ਼ੀਨ ਹੁੰਦੀ ਹੈ, ਤੋਂ ਪ੍ਰਹੇਜ ਕੀਤਾ ਜਾਵੇ। ਇਸ ਦੀ ਬਜਾਏ ਗਰੀਨ ਟੀ ਪੀਣੀ ਲਾਹੇਵੰਦ ਹੈ ਕਿਉਂਕਿ ਇਸ ਵਿਚ ਕੈਂਸਰ ਦਾ ਮੁਕਾਬਲੇ ਕਰਨ ਵਾਲੇ ਗੁਣ ਹਨ। ਬਹੁਤ ਜ਼ਿਆਦਾ ਪਾਣੀ ਪੀਓ। ਪਰ ਕੀ ਕਰੀਏ! ਪੰਜਾਬ ਦਾ ਪਾਣੀ ਹੀ ਇੰਨਾ ਗੰਧਲਾ ਹੋ ਗਿਆ ਹੈ ਕਿ ਇਸ ਵਿਚ ਜਿਆਦਾ ਮਾਤਰਾ ਵਿਚ ਭਾਰੀਆਂ ਧਾਤਾਂ ਮਿਲੀਆਂ ਹਨ ਜੋ ਕੈਂਸਰ ਪੈਦਾ ਕਰਦੀਆਂ ਹਨ। ਕਦੇ ਵੀ ਡਿਸਟਿਲਡ ਪਾਣੀ ਨਾ ਪੀਓ ਕਿਉਂਕਿ ਇਹ ਤੇਜਾਬੀ ਹੁੰਦਾ ਹੈ।

ਉਪਰੋਕਤ ਸਭ ਤੱਥਾਂ ਤੋਂ ਇਲਾਵਾ ਇੱਕ ਗੱਲ ਹੋਰ ਵੀ ਜਰੂਰੀ ਹੈ ਕਿ ਸਾਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ ਕਿ ਕੈਂਸਰ ਵਰਗੀ ਨਾਮੁਰਾਦ ਬਿਮਾਰੀ ਮਨ, ਸਰੀਰ ਅਤੇ ਆਤਮਾ ਦੀ ਕੰਮਜੋਰੀ ਵਿਚੋਂ ਪਨਪਦੀ ਹੈ। ਕੈਂਸਰ ਨਾਲ ਲੜ ਕੇ, ਇਸ 'ਤੇ ਜਿੱਤ ਪ੍ਰਾਪਤ ਕਰਨ ਵਾਲੀਆਂ ਅਨੇਕਾਂ ਹੀ ਉਦਾਹਰਣਾਂ ਹਨ ਜਿੰਨ੍ਹਾਂ ਨੇ ਇਤਿਹਾਸ ਰਚਿਆ। ਇਸ ਲਈ ਜਰੂਰੀ ਹੈ ਕਿ ਅਸੀ ਆਪਣੀ ਨਿਰਾਸ਼ਾ ਅਤੇ ਚਿੰਤਾ ਨੂੰ ਮਨ ਤੋਂ ਬਾਹਰ ਕੱਢ, ਗੁੱਸੇ ਨੂੰ ਥੁੱਕ ਕੇ, ਕੁੜੱਤਣ ਨੂੰ ਜਿੰਦਗੀ ਵਿਚੋਂ ਮਨਫੀ ਕਰਕੇ, ਮੁਆਫ ਕਰਨ ਦੀ ਆਦਤ ਨੂੰ ਜੀਵਨ ਸ਼ੈਲੀ ਦਾ ਅੰਗ ਬਣਾਈਏ। ਫਿਰ ਸਕੂਨ ਭਰੇ ਪਲਾਂ ਵਿਚ ਜਦ ਪਿਆਰ ਭਕੁੰਨੇ ਲਮਹੇ ਜੀਵਨ ਦਾ ਹਾਸਲ ਬਣਦੇ ਹਨ ਤਾਂ ਸਰੀਰ ਵਿਚ ਕਦੇ ਵੀ ਕੈਂਸਰ ਦੇ ਸੈੱਲਾਂ ਲਈ ਮਾਫਕ ਤੇਜਾਬੀ ਮਾਦਾ ਪੈਦਾ ਹੀ ਨਹੀਂ ਹੋ ਸਕਦਾ ਕਿਉਂਕਿ ਗੁੱਸੇ, ਕੁੜੱਤਣ, ਖਿੱਝ, ਸਾੜਾ ਆਦਿ ਨਾਲ ਸਰੀਰ ਵਿਚ ਤੇਜਾਬ ਪੈਦਾ ਹੁੰਦਾ ਹੈ ਜੋ ਸਾਡੇ ਅੰਦਰ ਨੂੰ ਵੀ ਸਾੜਦਾ

*ਬਾਕੀ ਸਫ਼ਾ 31 'ਤੇ...*

# ਕੀ ਹੈ ਧਰੂ ਤਾਰਾ



ਹਰਚੰਦ ਭਿੰਡਰ

ਧਰੂ ਤਾਰੇ ਜਾਂ ਧਰੁਵ ਤਾਰੇ ਦਾ ਮਨੁੱਖੀ ਜੀਵਨ ਨਾਲ ਸਦੀਆਂ ਤੋਂ ਨੇੜਲਾ ਸਬੰਧ ਰਿਹਾ ਹੈ। ਖਾਸ ਕਰਕੇ ਰਾਤ ਦੇ ਸਮੇਂ ਮਨੁੱਖ ਨੂੰ ਆਪਣੇ ਟਿਕਾਣੇ ਤੇ ਪਹੁੰਚਣ ਲਈ ਅਹਿਮ ਭੂਮਿਕਾ ਭਿਾਉਦਾ ਆ ਰਿਹਾ ਹੈ। ਅਜੇ ਵੀ ਸਮੁੰਦਰੀ ਅਤੇ ਰੇਗਸਤਾਨੀ ਯਾਤਰੂ ਇਸ ਦੀ ਸਹਾਇਤਾ ਨਾਲ ਆਪਣਾ ਰਾਹ ਲੱਭਦੇ ਹਨ। ਦੂਜੇ ਦੇਸ਼ਾਂ ਵਾਂਗ ਸਾਡੇ ਦੇਸ ਵਿੱਚ ਵੀ ਇਸ ਬਾਰੇ ਕਈ ਮਿੱਥਾਂ ਤੇ ਕਹਾਣੀਆ ਪ੍ਰਚਲਤ ਹਨ। ਇੱਕ ਪ੍ਰਚਲਤ ਕਥਾ ਅਨੁਸਾਰ ਬਾਲਕ ਧਰੁਵ ਦੀ ਕਠਿਨ ਤਪੱਸਿਆ ਤੋਂ ਖੁਸ਼ ਹੋ ਕੇ 'ਵਿਸ਼ਨੂੰ' ਨੇ ਉਸ ਨੂੰ ਸਥਿਰ ਅਤੇ ਅਮਰ ਹੋਣ ਦਾ ਵਰ ਦਿੱਤਾ ਜੋ ਕਿ ਅੱਜ ਦੇ ਧਰੂ ਤਾਰੇ ਦੇ ਰੂਪ ਵਿੱਚ ਮੌਜੂਦ ਹੈ। ਇਸ ਕਹਾਣੀ ਵਿੱਚ ਕਿੰਨੀ ਕੁ ਸਚਾਈ ਹੈ ਤੁਹਾਨੂੰ ਇਸ ਬਾਰੇ ਪਤਾ ਲੱਗ ਜਾਵੇਗਾ।

ਧਰਤੀ ਆਪਣੀ ਧੁਰੀ ਦੁਆਲੇ ਪੱਛਮ ਤੋਂ ਪੂਰਬ ਵੱਲ ਘੁੰਮਦੀ ਹੈ। ਇਸ ਕਾਰਣ ਦਿਨ ਸਮੇਂ ਸੂਰਜ ਪੂਰਬ ਤੋਂ ਚੜ੍ਹ ਕੇ ਪੱਛਮ ਵੱਲ ਛਿਪਦਾ ਹੈ ਅਤੇ ਰਾਤ ਨੂੰ ਤਾਰੇ ਵੀ ਇਸੇ ਤਰਾਂ ਚਲਦੇ ਦਿਖਾਈ ਦਿੰਦੇ ਹਨ। ਪਰ ਧਰਤੀ ਦੇ ਦੋਵਾਂ ਧੁਰਿਆਂ ਦੀ ਸੇਧ ਤੇ ਦਿਖਾਈ ਦੇ ਦੇਣ ਵਾਲੇ ਤਾਰੇ ਖੜੇ ਮਾਲੂਮ ਹੋਣਗੇ ਜਦ ਕਿ ਪੁਲਾੜ ਵਿਚਲੀ ਹਰੇਕ ਚੀਜ ਗਤੀਸ਼ੀਲ ਹੈ। ਧਰੂ ਤਾਰਾ ਸਾਡੀ ਧਰਤੀ ਦੇ ਉੱਤਰੀ ਧੁਰੇ ਦੀ ਸੇਧ ਦੇ ਬਹੁਤ ਨੇੜੇ ਹੈ। ਇਸੇ ਤਰਾਂ ਧਰਤੀ ਦੇ ਦੱਖਣੀ ਧੁਰੇ ਦੀ ਸੇਧ ਦੇ ਨਜਦੀਕ ਵੀ ਤਾਰਾ ਹੈ। ਪਰ ਅਸੀਂ ਸਿਰਫ਼ ਉੱਤਰੀ ਧਰੁਵ ਵਾਲੇ ਧਰੂ ਤਾਰੇ ਦੀ ਹੀ ਗੱਲ ਕਰਾਂਗੇ। ਇਹ ਉਰਸਾ ਮਾਈਨਰ ਜਾਂ ਛੋਟਾ ਰਿੱਛ ਤਾਰਾ ਮੰਡਲ ਦਾ ਅਲਫ਼ਾ ਤਾਰਾ ਹੈ। ਇਸ ਨੂੰ ਪੋਲਾਰਿਸ ਏ ਵੀ ਕਿਹਾ ਜਾਂਦਾ ਹੈ। ਕਿਉਂਕਿ ਇਹ ਤਿੰਨ ਤਾਰੇ ਪੋਲਾਰਿਸ ਏ, ਪੋਲਾਰਿਸ ਬੀ ਅਤੇ ਪੋਲਾਰਿਸ ਪੀ ਹਨ। ਪੋਲਾਰਿਸ ਬੀ ਅਤੇ ਪੋਲਾਰਿਸ ਪੀ ਮੱਧਮ ਤਾਰੇ ਹਨ। ਕੇਵਲ ਪੋਲਾਰਿਸ ਏ ਤਾਰਾ ਹੀ ਨੰਗੀ ਅੱਖ ਨਾਲ ਦਿਖਦਾ ਹੈ ਅਤੇ ਇਹੀ ਸਾਡਾ ਧਰੂ ਤਾਰਾ ਹੈ। ਇਸ ਨੂੰ ਵੇਖਣ ਲਈ ਸਪਤਰਿਸ਼ੀ ਤਾਰਿਆਂ ਦੀ ਮੱਦਦ ਲਈ ਜਾ ਸਕਦੀ ਹੈ। ਸਪਤਰਿਸ਼ੀ ਦੇ ਆਖਰੀ ਦੋ ਤਾਰਿਆਂ ਵਿੱਚੋਂ ਰੇਖਾ ਖਿਚਦੇ ਹੋਏ ਉੱਤਰ ਵੱਲ ਲੱਗਭੱਗ 30 ਦਰਜੇ ਅੱਗੇ ਵਧੀਏ ਤਾਂ ਦੂਜੇ ਨੇੜਲੇ ਤਾਰਿਆਂ ਤੋਂ ਵੱਧ ਚਮਕੀਲਾ ਤਾਰਾ ਦਿਖਾਈ ਦੇਵੇਗਾ। ਇਹੀ ਸਾਡਾ ਧਰੂ ਤਾਰਾ ਹੈ। ਅਲਾਸਕਾ ਦੇ ਝੰਡੇ ਵਿੱਚ ਸਪਤਰਿਸ਼ੀ ਦੇ ਤਾਰੇ ਅਤੇ ਧਰੂ ਤਾਰੇ ਦੇ ਚਿੰਨ ਹਨ। ਅਲਾਸਕਾ ਰਾਜ ਅਮਰੀਕਾ ਵਿੱਚ ਉੱਤਰ ਵਿੱਚ ਸਥਿਤ ਹੈ ਜੋ ਕਿ ਉੱਤਰੀ ਧਰੁਵ ਦੇ ਨਜਦੀਕ ਹੈ।

ਧਰੂ ਤਾਰਾ ਸਾਡੇ ਸੂਰਜ ਤੋਂ ਕਈ ਗੁਣਾ ਵੱਡਾ ਅਤੇ ਚਮਕੀਲਾ ਹੈ। ਇਹ ਸਾਥੋਂ 470 ਪ੍ਰਕਾਸ਼ ਵਰ੍ਹੇ ਦੂਰ ਹੈ। ਜਾਂ ਇਹ ਕਹਿ ਲਵੋ ਕਿ ਅਸੀਂ ਬਾਬਾ ਨਾਨਕ ਦੇ ਆਖਰੀ ਸਮੇਂ ਦੇ ਮੌਕੇ ਦਾ ਧਰੂ ਤਾਰਾ ਦੇਖ ਰਹੇ ਹਾਂ। ਇਹ ਤਾਰਾ ਬਿਲਕੁਲ ਧਰਤੀ ਦੇ ਧੁਰੇ ਦੀ ਸੇਧ ਵਿੱਚ ਨਹੀਂ ਹੈ। ਇਹ ਲਗਭਗ 1ਦਰਜਾ ਧੁਰੇ ਹਟਵਾਂ ਹੋਣ ਕਰਕੇ 24 ਘੰਟਿਆਂ ਵਿੱਚ ਧੁਰੇ ਦੀ ਸੇਧ ਦੁਆਲੇ ਮੋਟਰ-ਸਾਇਕਲ ਦੇ ਪਹੀਏ ਜਿੰਨਾ ਚੱਕਰ ਲਾਉਦਾ ਦਿਖਾਈ ਦਿੰਦਾ ਹੈ। ਇਹ ਚੱਕਰ ਬਹੁਤ ਛੋਟਾ ਹੋਣ ਕਰਕੇ ਸਾਡੇ ਧਿਆਨ ਵਿੱਚ ਨਹੀਂ ਆਉਦਾ। ਵਰਤਮਾਨ ਧਰੂ ਤਾਰਾ 2105 ਈਸਵੀ ਵਿੱਚ ਧੁਰੇ ਦੇ ਵੱਧ ਤੋਂ ਵੱਧ ਸੇਧ ਵਿੱਚ ਹੋਵੇਗਾ। ਉਸ ਸਮੇਂ ਵੀ ਇਹ ਅੱਧਾ ਡਿਗਰੀ ਜਾਂ ਦਰਜੇ ਦੇ ਲੱਗਭਗ ਧੁਰੇ ਦੀ ਸੇਧ ਤੋਂ ਬਾਹਰ ਹੋਵੇਗਾ। ਉਸ ਤੋਂ ਬਾਅਦ ਇਹ ਦੂਰ ਹੁੰਦਾ ਜਾਵੇਗਾ ਤੇ ਭਵਿੱਖ ਵਿੱਚ ਕੋਈ ਦੂਸਰਾ ਤਾਰਾ ਇਸ ਧਰੂ ਤਾਰੇ ਦੀ ਜਗ੍ਹਾ ਹੋਵੇਗਾ। ਇਸ ਤਰ੍ਹਾਂ ਦੀ ਸਥਿੱਤੀ ਬੀਤੇ ਸਮੇਂ ਵਿੱਚ ਵੀ ਰਹੀ ਹੈ। ਅਸੀਂ ਜਾਣਦੇ ਹਾਂ ਕਿ ਧਰਤੀ ਆਪਣੇ ਧੁਰੇ ਦੁਅਲੇ ਘੁੰਮਦੀ ਹੋਈ 24 ਘੰਟਿਆਂ ਵਿੱਚ ਇੱਕ ਪੂਰਾ ਚੱਕਰ ਕਟਦੀ ਹੈ। ਇੱਸ ਨੂੰ ਦੈਨਿਕ ਗਤੀ ਕਿਹਾ ਜਾਂਦਾ ਹੈ। ਧਰਤੀ ਸੂਰਜ ਦੁਆਲੇ 365 ਦਿਨਾਂ ਵਿੱਚ ਇੱਕ ਪੂਰਾ ਚੱਕਰ ਲਾਉਂਦੀ ਹੈ। ਇਹ ਧਰਤੀ ਦੀ ਵਾਰਸ਼ਿਕ ਗਤੀ ਕਹਾਉਂਦੀ ਹੈ। ਇਸ ਦੇ ਇਲਾਵਾ ਧਰਤੀ ਭੰਬੀਰੀ ਵਾਗੂੰ ਘੁੰਮਦੀ ਹੋਈ ਡੋਲਦੀ ਵੀ ਹੈ। ਦਰਅਸਲ ਧਰਤੀ ਦੋਹਾਂ ਧਰੁਵਾਂ ਤੇ ਚੱਪਟੀ ਹੈ ਅਤੇ ਭੂਮੱਧ ਰੇਖਾ ਤੇ ਫੁੱਲੀ ਹੋਈ ਹੈ। ਦੂਜਾ ਸੂਰਜ ਅਤੇ ਚੰਦਰਮਾ ਦੇ ਗਰੂਤਾ ਆਕਰਸ਼ਣ ਕਾਰਣ ਸਾਢੇ 23 ਦਰਜੇ ਤੋ ਥੋੜਾ ਵੱਧ ਕੋਣ ਬਣਾਉਦੀ ਹੋਈ ਸਾਗ ਘੋਟਨੀ ਦੇ ਵਾਂਗੂ ਘੁੰਮਦੀ ਹੈ। ਇਹ ਕੋਣ ਭੂ ਮੱਧ ਰੇਖਾ ਅਤੇ ਧਰਤੀ ਦੇ ਸੂਰਜ ਦੁਅਲੇ ਘੁੰਮਣ ਦੀ ਸਥਿਤੀ ਵਿੱਚ ਬਣਦਾ ਹੈ। ਜਾਂ ਇਸ ਨੂੰ ਇਸ ਤਰਾਂ ਸਮਝ ਲਿਅ ਜਾਵੇ ਕਿ ਜਿਸ ਤਰਾਂ ਤੁਸੀਂ ਮੇਜ ਤੇ ਕੂਹਣੀ ਰੱਖ ਕੇ ਉਂਗਲੀ ਵਿੱਚ ਛੱਲਾ ਪਾ ਕੇ ਉਂਗਲ ਘੁਮਾਉਦੇ ਹੋ ਇਸ ਤਰਾਂ ਧਰਤੀ ਦੇ ਧੁਰੇ ਦੇ ਦੋਵੇਂ ਸਿਰੇ ਘੁੰਮਦੇ ਹਨ। ਇਸ ਤਰਾਂ ਦਾ ਚੱਕਰ ਇਹ 25800 ਸਾਲਾਂ ਵਿੱਚ ਪੂਰਾ ਕਰਦੀ ਹੈ। ਇਸ ਨੂੰ ਅਯਨ ਚਲਨ ਕਿਹਾ ਜਾਂਦਾ ਹੈ। ਇਸ ਕਾਰਣ ਆਕਾਸ਼ ਵਿੱਚ ਧਰੁਵ ਬਿੰਦੂ ਦਾ ਸਥਾਨ ਲਗਾਤਾਰ ਬਦਲਦਾ ਰਹਿੰਦਾ ਹੈ। ਈਸਵੀ ਸਦੀ ਦੇ ਸ਼ੁਰੂਆਤੀ ਸਮੇਂ ਤੋਂ ਲੈ ਕੇ ਹੁਣ ਤੱਕ ਵਰਤਮਾਨ ਧਰੂ ਤਾਰੇ ਨੂੰ ਧਰੂ ਤਾਰਾ ਮੰਨਿਆ ਜਾਂਦਾ ਹੈ। ਜਦ ਕਿ ਇਹ ਤਾਰਾ ਉਸ ਸਮੇਂ ਧਰਤੀ ਦੇ ਧੁਰੇ ਦੀ



ਸੇਧ ਤੋਂ ਕਾਫੀ ਹਟਵਾਂ ਸੀ। ਅੱਜ ਤੋਂ 2500 ਸਾਲ ਪਹਿਲਾਂ ਬੁੱਧ ਦੇ ਸਮੇਂ ਉੱਤਰੀ ਧਰੁਵ ਦੀ ਸੇਧ ਦੇ ਨੇੜੇ ਕੋਈ ਤਾਰਾ ਨਹੀ ਸੀ। ਕੋਈ 4700 ਸਾਲ ਪਹਿਲੇ ਮਿਸਰ ਦੇ ਆਰੰਭਕ ਪਿਰਾਮਿੰਡਾਂ ਦੇ ਨਿਰਮਾਣ ਸਮੇਂ ਜਾਂ ਹੜੱਪਾ ਸਭਿਅਤਾ ਦੇ ਭਰ ਜੋਬਨ ਸਮੇਂ ਥੁਬਾਨ ਨਾਮ ਦਾ ਤਾਰਾ ਧਰੂ ਤਾਰਾ ਸੀ।

ਅੱਜ ਤੋਂ 5000 ਸਾਲ ਬਾਅਦ ਅਲ ਡੇਰਾਮਿਨ ਨਾਮੀ ਤਾਰਾ ਅਤੇ 7000 ਸਾਲ ਬਾਅਦ ਦੇਨੇਬ ਜਾਂ ਅਲਫਾ ਸਿਗਨੀ ਸਾਡਾ ਧਰੂ ਤਾਰਾ ਹੋਵੇਗਾ। ਲੱਗਭਗ 12900 ਸਾਲ ਪਹਿਲਾਂ ਵੇਗਾ ਤਾਰਾ ਧੁਰੇ ਦੀ ਸੇਧ ਦੇ ਨਜਦੀਕ ਸੀ ਅਤੇ ਇੰਨੇ ਹੀ ਸਾਲਾਂ ਬਾਅਦ ਧਰਤੀ ਦਾ ਧਰੁਵ ਬਿੰਦੂ ਇੱਕ ਚੱਕਰ ਜੋ ਕਿ 25800 ਸਾਲਾਂ ਵਿੱਚ ਪੂਰਾ ਕਰਕੇ ਮੁੜ ਵੇਗਾ ਤਾਰੇ ਦੀ ਸੇਧ ਵਿੱਚ ਹੋਵੇਗਾ। ਇਸ ਤਰਾਂ ਕੁਝ ਹੋਰ ਤਾਰੇ ਵੀ ਹਨ ਜੋ ਕਿ ਸਮੇਂ ਸਮੇਂ ਪ੍ਰਿਥਵੀ ਦੇ ਉੱਤਰੀ ਧੁਰੇ ਦੀ ਸੇਧ ਵਿੱਚ ਆ ਕੇ ਸਾਡਾ ਧਰੁਵ ਤਾਰਾ ਬਣਦੇ ਹਨ। ਯਾਦ ਰਹੇ ਭਾਵੇਂ ਕਿ ਇਹ ਸਾਡੇ ਕੋਲੋਂ ਸੈਕੜੇ ਪ੍ਰਕਾਸ ਵਰ੍ਹੇ ਦੂਰ ਹਨ ਪਰ ਸੂਰਜ ਤੋਂ ਕਈ ਗੁਣਾ ਵੱਡੇ ਅਤੇ ਜਿਆਦਾ ਪ੍ਰਕਾਸ਼ ਦੇ ਵਾਲੇ ਹਨ। ਇਸੇ ਤਰਾਂ ਕਈ ਸਮੇਂ ਅਜਿਹੇ ਵੀ ਹੋਣਗੇ ਜਦ ਉੱਤਰੀ ਧਰੁਵ ਤੇ ਕੋਈ ਵੀ ਧਰੂ ਤਾਰਾ ਨਹੀਂ ਹੋਵੇਗਾ। ਅਜਿਹੇ ਸਮੇਂ ਉਪਰੋਕਤ ਵਰ ਦਾ ਕੀ ਬਣੇਗਾ ?

ਧਰੂ ਤਾਰਾ ਖਿਤਿਜ ਭਾਵ ਆਕਾਸ਼ ਅਤੇ ਧਰਤੀ ਦੇ ਦੁਮੇਲ ਤੋਂ ਜਿੰਨੇ ਡਿੱਗਰੀ ਉੱਚਾ ਹੋਵੇਗਾ ਉਨਾ ਹੀ ਉਸ ਦਾ ਅਕਸਾਂਸ ਹੋਵੇਗਾ। ਮੰਨ ਲਉ ਤੁਸੀਂ ਧਰਤੀ ਉੱਪਰ ਸਿੱਧੀ ਰੇਖਾ ਤੇ ਖੜੇ ਹੋ ਅਤੇ ਤੁਹਾਡੇ ਉੱਪਰ ਅਕਾਸ਼ 180 ਡਿੱਗਰੀ ਦਾ ਕੋਣ ਬਣਾਉਦਾ ਹੈ। ਇਸ ਸਥਿੱਤੀ ਵਿੱਚ ਜੇ ਧਰੂ ਤਾਰਾ 30 ਦਰਜੇ ਦਾ ਕੋਣ ਬਣਾਉਦਾ ਹੈ ਤਾਂ ਤੁਸੀਂ 30 ਦਰਜੇ ਉੱਤਰੀ ਅਕਸਾਂਸ ਤੇ ਖੜੇ ਹੋਵੋਂਗੇ। ਭੂ ਮੱਧ ਰੇਖਾ ਉੱਪਰ ਇਹ 0 ਦਰਜੇ ਤੇ ਖਿਤਿਜ ਤੇ ਦਿਖੇਗਾ। ਉਥੋ ਬਹੁਤ ਵਿਸ਼ਾਲ ਮੈਦਾਨ, ਸਾਗਰ ਜਾਂ ਕਿਸੇ ਬਹੁਤ ਉੱਚੇ ਸਥਾਨ ਤੋਂ ਦਿਖਾਈ ਦੇਵੇਗਾ। ਭੂ ਮੱਧ ਰੇਖਾ ਤੋ ਪਾਰ ਦੱਖਣ ਵੱਲ ਸਾਡਾ ਇਹ ਧਰੂ ਤਾਰਾ ਦਿਖਾਈ ਨਹੀਂ ਦਿੰਦਾ। ਜੇ ਅਸੀਂ ਆਸਟਰੇਲੀਆ, ਨਿਉਜੀਲੈਂਡ, ਦੱਖਣੀ ਅਫ਼ਰੀਕਾ, ਬਰਾਜੀਲ, ਅਰਜਨਟਾਇਨਾ ਵਰਗੇ ਦੇਸ਼ਾਂ ਜਾਂ ਦੱਖਣੀ ਅਟਲਾਂਟਿਕ ਮਹਾਂ ਸਾਗਰ, ਦੱਖਣੀ ਪ੍ਰਸਾਂਤ ਮਹਾਂਸਾਗਰ ਵਰਗੀਆਂ ਥਾਵਾਂ ਤੇ ਧਰੂ ਤਾਰੇ ਦੀ ਮੱਦਦ ਨਾਲ ਅਸੀਂ ਦਿਸ਼ਾ ਦਾ ਗਿਆਨ ਕਰਨਾ ਚਾਹਾਂਗੇ ਤਾਂ ਸਾਡੇ ਪੱਲੇ ਨਿਰਾਸ਼ਾ ਹੀ ਪਵੇਗੀ ਕਿਉਂਕਿ ਇਹਨਾਂ ਥਾਵਾਂ ਤੇ ਧਰੂ ਤਾਰਾ ਖਿਤਿਜ ਤੋਂ ਨੀਵਾਂ ਹੋਣ ਕਰਕੇ ਇਹ ਦਿਖਾਈ ਨਹੀਂ ਦਿੰਦਾ। (ਵੈਸੇ ਇਹਨਾਂ ਥਾਵਾਂ ਵਾਸਤੇ ਦੱਖਣੀ ਧਰੂ ਤਾਰਾ ਜਿਸ ਦਾ ਨਾਮ ਸਿਗਮਾ ਓਕਟੇਨਟਿਸ ਹੈ, ਦੀ ਮੱਦਦ ਲਈ ਜਾ ਸਕਦੀ ਹੈ। ਇਹ ਤਾਰਾ ਦੱਖਣੀ ਧੁਰੇ ਤੋਂ ਇੱਕ ਡਿਗਰੀ ਪਾਸੇ ਤੇ ਹੈ। ਪਰ ਇਹ ਤਾਰਾ ਸਾਢੇ ਪੰਜ ਮੈਗਨੀਟਿਉਡ ਦਾ ਹੋਣ ਕਰਕੇ ਬਹੁਤ ਮੱਧਮ ਹੈ ਅਤੇ ਬੜੀ ਮੁਸਕਲ ਨਾਲ ਹੀ ਦੇਖਿਆ ਜਾ ਸਕਦਾ ਹੈ। ਜਿਸ ਕਰਕੇ ਇਹ ਸਾਧਾਰਣ ਤੌਰ ਤੇ ਸਾਡੀ ਅਤੇ ਜਹਾਜਰਾਨੀ ਵਾਲਿਆਂ ਦੀ ਖਾਸ ਮੱਦਦ ਨਹੀਂ ਕਰ ਸਕਦਾ।) ਇਸ ਦੇ ਉਲਟ ਅਲਾਸਕਾ, ਕਨੇਡਾ,ਗਰੀਨਲੈਂਡ ਅਤੇ ਰੂਸ ਵਰਗੇ ਦੇਸ਼ਾਂ ਵਿੱਚ ਧਰੂ ਤਾਰਾ 60 ਡਿਗਰੀ ਤੋਂ ਉੱਪਰ ਦਿਖਾਈ ਦੇਵੇਗਾ ਅਤੇ ਉੱਤਰੀ ਧਰੁਵ ਤੇ ਇਹ 90 ਡਿਗਰੀ ਤੇ ਹੋਣ ਕਰਕੇ ਸਿਰ ਦੇ ਉੱਪਰ ਦਿਖਾਈ ਦਿੰਦਾ ਹੈ।ਇਸ ਤੋਂ ਪਤਾ ਲੱਗਦਾ ਹੈ ਕਿ ਸਦੀਆਂ ਪਹਿਲਾਂ ਕਿਸੇ ਵਿਚਾਰ ਦੇ ਆਧਾਰਤ ਲਿਖੀ ਗਈ ਗੱਲ ਬਾਰੇ ਖੋਜ ਹੋਣ ਤੋਂ ਬਾਅਦ ਉਹ ਗਲਤ ਵੀ ਸਾਬਤ ਹੋ ਸਕਦੀ ਹੈ। ਵਿਗਿਆਨ ਕਹਿੰਦਾ ਹੈ ਕਿ ਨਵੇਂ ਤੇ ਪਰਮਾਣਿਤ ਤੱਥਾਂ ਦੀ ਰੌਸਨੀ ਵਿੱਚ ਜੋ ਸਚਾਈ ਸਾਹਮਣੇ ਆਉਂਦੀ ਹੈ ਉਸ ਨੂੰ ਪ੍ਰਵਾਨ ਕਰਨ ਵਿੱਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ ਅਤੇ ਪੁਰਾਣੇ ਅਤੇ ਗਲਤ ਸਾਬਤ ਹੋ ਚੁੱਕੇ ਵਿਚਾਰਾਂ ਨੂੰ ਬੇਫਿਕਰ ਹੋ ਕੇ ਤਿਆਗ ਦੇਣਾ ਚਾਹੀਦਾ ਹੈ। ਇਹ ਕਿਰਿਆ ਨਿਰੰਤਰ ਚਲਦੀ ਰਹਿਣੀ ਚਾਹੀਦੀ ਹੈ। ਸਮੇਂ ਦੀ ਵੀ ਤੁਹਾਡੇ ਕੋਲੋਂ ਇਹੀ ਮੰਗ ਹੈ। **

ਸ੍ਰੋਤ: ਵਿਗਿਆਨ ਪ੍ਰਗਤੀ, ਆਕਾਸ਼ ਦਰਸ਼ਨ, (ਗੁਣਾਕਾਰ ਮੂਲੇ)

❑ ❑ ਪਟਿਆਲਾ, 94179-23785,

*ਸ਼ਫਾ 29 ਦੀ ਬਾਕੀ...*

ਹੈ ਅਤੇ ਕੈਂਸਰ ਵਰਗੀ ਨਾਮੁਰਾਦ ਬਿਮਾਰੀ ਨੂੰ ਸੱਦਾ ਵੀ ਦਿੰਦਾ ਹੈ। ਜਿੰਦਗੀ ਨੂੰ ਮਾਨਣ ਵਾਲੇ ਲੋਕ ਕਦੇ ਵੀ ਇਸ ਰੋਗ ਦਾ ਸ਼ਿਕਾਰ ਨਹੀਂ ਹੁੰਦੇ ਅਤੇ ਉਹ ਜਿੰਦਗੀ ਨੂੰ ਭਰਪੂਰਤਾ ਨਾਲ ਜਿਉਂਦੇ ਹਨ। ਮੁਸ਼ੱਕਤ ਕਰਨ ਵਾਲੇ, ਸਾਦੀ ਖੁਰਾਕ ਖਾਣ ਵਾਲੇ, ਕੁਦਰਤ ਦੇ ਕੋਲ ਰਹਿੰਦਿਆਂ ਸਾਦਾ ਜੀਵਨ ਜੀਣ ਵਾਲੇ, ਮੋਹ-ਮੁਹੱਬਤ ਦੇ ਰਿਸ਼ਤੇ ਉਸਾਰਨ ਵਾਲੇ, ਹਰ ਇੱਕ ਨੂੰ ਆਪਣਾ ਬਣਾ ਕੇ ਉਸਦੀ ਖੈਰ-ਸੁੱਖ ਮੰਗਣ ਵਾਲੇ। ਜਿੰਦਗੀ ਨੂੰ ਸੱਚੇ ਸੁੱਚੇ ਅਰਥਾਂ ਵਿੱਚ ਜਿਊਣ ਵਾਲਿਆਂ ਦੇ ਬੋਲਾਂ ਅਤੇ ਸ਼ਬਦਾਂ ਵਿਚ, ਕਦੇ ਵੀ ਵਖਤਾਂ ਮਾਰੇ ਪਲ੍ਹ ਦਸਤਕ ਨਹੀਂ ਦਿੰਦੇ ਅਤੇ ਉਹਨਾਂ ਵਿਚ ਹਰ ਬਿਮਾਰੀ ਨੂੰ ਹਰਾ ਕੇ ਉਸ 'ਤੇ ਜਿੱਤ ਪ੍ਰਾਪਤ ਕਰਨ ਦੀ ਹਿੰਮਤ ਹੁੰਦੀ ਹੈ। ❑ ❑

*7, ਪ੍ਰੋਫੈਸਰ ਕਲੋਨੀ, ਕਪੂਰਥਲਾ*

## ਸੁਸਾਇਟੀ ਲਈ ਸਹਾਇਤਾ

1. ਗੁਰਦੀਪ ਕੌਰ, ਮੰਡੀ ਕਲਾਂ (ਬਠਿੰਡਾ) 500
(ਬੇਟੇ ਜਗਮੋਹਣ ਦੇ ਵਿਆਹ ਦੀ ਖ਼ੁਸ਼ੀ 'ਤੇ)
2. ਹਰਜਸ ਸਿੰਘ, ਮੰਡੀ ਕਲਾਂ (ਬਠਿੰਡਾ) 500
(ਬੇਟੇ ਮਹਿੰਦਰ ਪਾਲ ਸਿੰਘ ਦੇ ਵਿਆਹ ਦੀ ਖ਼ੁਸ਼ੀ 'ਤੇ)

* ਪਿਆਰਾ ਸਿੰਘ ਮਾਨਵ, ਬਟਾਲਾ ਵੱਲੋਂ ਸੁਸਾਇਟੀ ਲਈ ਆਪਣੀ ਪੈਨਸ਼ਨ 'ਚੋਂ ਹਰ ਮਹੀਨੇ 100 ਰੁਪਏ ਭੇਜਣ ਦਾ ਵਿਲੱਖਣ ਫੈਸਲਾ ਕੀਤਾ ਗਿਆ ਹੈ।

# ਮੂਕ-ਮੌਤ ਵੱਲ ਤੋਰਿਆ ਜਾ ਰਿਹਾ ਹੈ : ਐਮੇਜ਼ੋਨ



ਵਿਜੈ ਬੰਬੇਲੀ

ਐਮੇਜ਼ੋਨ ਲਾਤੀਨੀ ਅਮਰੀਕੀ ਦੇਸ਼ਾਂ ਦਾ ਇੱਕ ਸਾਂਝਾ ਜੰਗਲ ਹੈ, ਪ੍ਰਿਥਵੀ ਦਾ ਸਾਂਝਾ ਵਿਰਸਾ। ਇਹਨਾਂ ਜੰਗਲਾਂ ਵਿੱਚੋਂ ਨਿੱਕਲਦੇ ਇੱਕ ਘਣੇ ਅਤੇ ਨਾ-ਦਿਸਹੱਦੇ ਦਰਿਆ ਦਾ ਨਾਂਅ ਵੀ ਐਮੇਜ਼ੋਨ ਹੈ। ਸਾਡੀ ਧਰਤੀ ਉੱਪਰ ਦਰਿਆਵਾਂ ਦੇ ਦੋ ਜਨਮ-ਸੋਮੇ ਹਨ, ਗਲੇਸ਼ੀਅਰ (ਬਰਫ਼ੀਲੇ ਪਹਾੜ) ਅਤੇ ਘਣੇ ਜੰਗਲ, ਜਿੱਥੇ ਐਮੇਜ਼ੋਨ ਜੰਗਲ ਐਮੇਜ਼ੋਨ ਦਰਿਆ ਦਾ ਜਨਮਦਾਤਾ ਹੈ, ਉੱਥੇ ਐਮੇਜ਼ੋਨ ਦਰਿਆ ਵੀ ਐਮੇਜ਼ੋਨ ਜੰਗਲ ਦਾ ਪੂਰਕ ਹੈ। ਦੋਵਾਂ ਦੀ ਹੋਂਦ ਇੱਕ ਦੂਜੇ ਤੋਂ ਬਗੈਰ ਕਿਆਸੀ ਨਹੀਂ ਜਾ ਸਕਦੀ, ਉਵੇਂ ਹੀ ਦੋਵਾਂ ਦੀ ਹੋਣੀ ਵੀ, ਪਰ ਇਹ ਵੀ ਓਨਾ ਹੀ ਸੱਚ ਹੈ ਕਿ ਮਨੁੱਖ ਦੀ ਹੋਂਦ ਵੀ ਐਮੇਜ਼ੋਨ ਨਾਲ ਜੁੜੀ ਹੋਈ ਹੈ ਉਵੇਂ ਹੀ ਜਿਵੇਂ ਰੁੱਖ ਅਤੇ ਪਾਣੀ ਨਾਲ ਬੰਦੇ ਦੀ ਹੋਣੀ।

ਐਮੇਜ਼ੋਨ ਖਿੱਤੇ ਕੋਲ ਇਸ ਵੇਲੇ ਦੁਨੀਆਂ ਦੇ ਬਿਹਤਰੀਨ ਰੁੱਖਾਂ ਦਾ ਇੱਕ ਅਮੀਰ ਜ਼ਖੀਰਾ ਹੈ। ਅਫ਼ਰੀਕੀ ਕਾਂਗੋ ਦੇ ਜੰਗਲਾਂ ਨੂੰ ਵੀ ਸੰਸਾਰ ਦੀ ਹਰਿਆਲੀ ਵਿੱਚ ਗੌਰਵਮਈ ਸਥਾਨ ਪ੍ਰਾਪਤ ਹੈ, ਪਰ ਐਮੇਜ਼ੋਨ ਦੇ ਟਾਕਰੇ ਵਿੱਚ ਇਸ ਦਾ ਦੂਜਾ ਸਥਾਨ ਹੈ। ਦੋਵੇਂ ਖਿੱਤੇ ਸਾਡੀ ਪ੍ਰਿਥਵੀ ਉੱਪਰ ਵਰਖੀਲੇ ਜੰਗਲਾਂ ਦੇ ਉੱਤਮ ਨਮੂਨੇ ਹਨ। ਜੰਗਲ ਵੀ ਵਰਖਾ ਦੇ ਜਨਮਦਾਤਾ ਹਨ ਅਤੇ ਵਰਖਾ ਪਾਣੀ ਦਾ ਮੁੱਢਲਾ ਸੋਮਾ ਹੈ।

ਐਮੇਜ਼ੋਨ ਦੁਆਲੇ ਜੰਗਲੀ ਖੇਤਰ ਦਾ ਰਕਬਾ 53,61,300 ਵਰਗ ਕਿਲੋਮੀਟਰ (8.15 ਕਰੋੜ ਏਕੜ) ਹੈ, ਜਿਹੜਾ ਸੰਯੁਕਤ ਰਾਜ ਅਮਰੀਕਾ ਦੇ 90 ਫ਼ੀਸਦੀ ਖੇਤਰਫ਼ਲ ਬਰਾਬਰ ਬਣਦਾ ਹੈ। ਐਮੇਜ਼ੋਨ ਦੇ ਜੰਗਲੀ ਰਕਬੇ ਵਿੱਚ ਘੱਟੋ-ਘੱਟ 9 ਦੇਸ਼ ਹਨ : ਬ੍ਰਾਜ਼ੀਲ, ਬੋਲੀਵੀਆ, ਪੇਰੂ, ਇਕੁਆਡੋਰ, ਕੋਲੰਬੀਆ, ਵੈਂਜ਼ੂਏਲਾ, ਗੁਆਨਾ, ਸੁਰੀਨਾਮ ਅਤੇ ਫ੍ਰੈਂਚ ਗਿਆਨਾ, ਪ੍ਰੰਤੂ ਬਹੁਤਾ ਭਾਗ ਬ੍ਰਾਜ਼ੀਲ ਦਾ ਹੈ, ਇਸੇ ਲਈ ਕਈ ਵਾਰ ਐਮੇਜ਼ੋਨ ਅਤੇ ਬ੍ਰਾਜ਼ੀਲ ਨੂੰ ਇੱਕ-ਦੂਜੇ ਨਾਲ ਰਲਗੱਡ ਕਰ ਦਿੱਤਾ ਜਾਂਦਾ ਹੈ।

ਐਮੇਜ਼ੋਨ ਸਿਰਫ਼ ਇੱਕ ਸ਼ੂਕਦਾ ਹੋਇਆ ਦਰਿਆ ਹੀ ਨਹੀਂ, ਸਾਡੀ ਪ੍ਰਿਥਵੀ ਉੱਪਰ ਸੰਘਣੀ ਹਰਿਆਲੀ ਦਾ ਉਹ ਛਤਰ ਹੈ, ਜਿਹੜਾ ਸਾਨੂੰ ਸਾਰਿਆਂ ਨੂੰ ਸੂਰਜ ਦੀ ਮਾਰੂ ਤਪਸ਼ ਤੋਂ ਬਚਾਅ ਰਿਹਾ ਹੈ। ਐਮੇਜ਼ੋਨ ਦਰਿਆ ਦੀਆਂ ਇੱਕ ਹਜ਼ਾਰ ਤੋਂ ਵੱਧ ਸ਼ਾਖਾਵਾਂ ਹਨ ਤੇ ਇਹ 6400 ਕਿਲੋਮੀਟਰ ਦਾ ਪੈਂਡਾ ਮਾਰਦਾ, ਵਲ-ਵਲੇਵੇਂ ਖਾਂਦਾ ਅੰਧ-ਮਹਾਂਸਾਗਰ ਵਿੱਚ ਜਾ ਵਿਲੀਨ ਹੁੰਦਾ ਹੈ। ਲੰਬਾਈ ਦੇ ਪੱਖ ਤੋਂ ਕੇਵਲ ਨੀਲ ਨਦੀ (6600 ਕਿਲੋਮੀਟਰ) ਹੀ ਇਸ ਤੋਂ ਵੱਡੀ ਹੈ ਤੇ ਸਾਡੀ ਗੰਗਾ ਇਸ ਤੋਂ ਕੁਝ ਛੋਟੀ, ਪਰ ਜਲਮਾਤਰਾ ਦੇ ਵਹਿਣ ਵਿੱਚ ਐਮੇਜ਼ੋਨ ਦਾ ਕੋਈ ਸਾਨੀ ਨਹੀਂ। ਹਰ ਘੰਟੇ ਲੱਗਭਗ 170 ਅਰਬ ਗੈਲਨ ਪਾਣੀ ਸਮੁੰਦਰ ਵਿੱਚ ਜਾ ਰਲਦਾ ਹੈ। ਇਹ ਮਾਤਰਾ ਨੀਲ ਨਦੀਂ ਦੇ ਵਹਿਣ ਨਾਲੋਂ 60 ਗੁਣਾਂ ਜ਼ਿਆਦਾ ਹੈ। ਇਸ ਦਾ ਪਾੜ ? ਕੋਈ ਕਹਿਣ ਵਾਲੀ ਗੱਲ ਨਹੀਂ। ਦਰਿਆ ਦੇ ਦਹਾਨੇ ਤੋਂ ਇੱਕ ਕਿਲੋਮੀਟਰ ਉੱਪਰ ਵੱਲ ਵੀ ਇੱਕ ਕੰਢੇ ਉੱਪਰ ਖੜੇ ਹੋ ਕੇ ਤੁਸੀਂ ਦੂਜੇ ਕੰਢੇ ਦੀ ਸਾਰ ਨਹੀਂ ਲੈ ਸਕਦੇ ਤੇ ਇਸ ਦੇ ਜੰਗਲ ?

ਹਾਂ, ਜੰਗਲ ਏਨੇ ਸੰਘਣੇ ਹਨ ਕਿ ਸਿਰਫ਼ ਐਮੇਜ਼ੋਨ ਹੀ ਇਹਨਾਂ ਵਿੱਚੋਂ ਲਾਂਘਾ ਬਣਾ ਸਕਦਾ ਹੈ। ਏਨੇ ਸੰਘਣੇ ਹਨ ਕਿ ਕਈਆਂ ਭਾਗਾਂ ਵਿੱਚ ਸੂਰਜ ਦੀ ਰੌਸ਼ਨੀ ਦਾ ਵੀ ਗੁਜ਼ਰ ਨਹੀਂ ਹੋ ਸਕਦਾ। ਡਾਲ੍ਹੇ ਏਡੇ ਉੱਚੇ ਹਨ ਕਿ ਥਮਲਿਆਂ ਉੱਪਰ ਸਾਵੀਂ ਛੱਤ ਪਈ ਭਾਸਦੀ ਹੈ। ਤਣਿਆਂ ਗਲ ਲੱਗੀਆਂ ਵੇਲਾਂ ਦੂਰ ਉੱਪਰ ਸ਼ਖਾਵਾਂ ਵਿੱਚ ਜਾ ਵੜਦੀਆਂ ਹਨ ਤੇ ਇਸ ਵਿੱਚ ਪਿੜੀਆਂ ਪਾ ਕੇ ਇਸ ਛਤਰ ਨੂੰ ਹੋਰ ਵੀ ਸੰਘਣਾ ਕਰ ਦਿੰਦੀਆਂ ਹਨ।

ਦੁਨੀਆਂ ਦੇ ਮਾਹਰ ਪ੍ਰਾਣੀ-ਵਿਗਿਆਨੀ ਵੀ ਅਜੇ ਤੱਕ ਐਮੇਜ਼ੋਨ ਦੀ ਜੀਵਨ ਬਣਤਰ ਨੂੰ ਬਿਆਨ ਨਹੀਂ ਕਰ ਸਕੇ। 1982 ਵਿੱਚ ਸੰਯੁਕਤ ਰਾਜ ਦੀ ਕੌਮੀ ਵਿਗਿਆਨ ਅਕਾਡਮੀ ਨੇ ਲਿਖਿਆ ਸੀ ਕਿ "ਐਮੇਜ਼ੋਨ ਦੇ ਦਸ ਵਰਗ ਕਿਲੋਮੀਟਰ ਰਕਬੇ ਵਿੱਚ ਰੁੱਖਾਂ ਦੀਆਂ 750, ਪਸ਼ੂਆਂ ਦੀਆਂ 125, ਪੰਛੀਆਂ ਦੀਆਂ 400 ਅਤੇ ਸੱਪਾਂ ਦੀਆਂ ਇੱਕ ਸੈਂਕੜੇ ਤੋਂ ਵੱਧ ਕਿਸਮਾਂ ਹਨ। ਹਰ ਰੁੱਖ ਉੱਪਰ ਖੋੜਾਂ ਤੇ ਘੁਰਨਿਆਂ ਅੰਦਰ ਕੀੜਿਆਂ-ਮਕੌੜਿਆਂ ਦੀਆਂ ਚਾਰ ਸੌ ਤੋਂ ਵੀ ਵੱਧ ਨਸਲਾਂ ਦੇਖਣ ਵਿੱਚ ਆਈਆਂ ਹਨ। ਜਲ ਜੀਵਾਂ ਦੀਆਂ ਸੱਠਾਂ ਤੋਂ ਵਧੀਕ ਸ਼੍ਰੇਣੀਆਂ ਢਾਈ ਕੁ ਕਿਲੋਮੀਟਰ ਦੇ ਘੇਰੇ 'ਚ ਤੁਹਾਨੂੰ ਮਿਲ ਜਾਣਗੀਆਂ।" ਐਮੇਜ਼ੋਨ ਘਾਟੀ ਵਿੱਚ ਪੌਦਿਆਂ ਦੀਆਂ 40 ਹਜ਼ਾਰ ਤੋਂ ਵੱਧ ਜਿਣਸਾਂ ਗਿਣੀਆਂ ਜਾ ਚੁੱਕੀਆਂ ਹਨ। ਕਈ ਪੌਦੇ, ਜੀਵ-ਜੰਤੂ ਅਤੇ ਪੰਖੇਰੂ ਐਮੇਜ਼ੋਨ ਵਰਗੇ ਹੀ ਹੈਰਾਨੀਜਨਕ ਹਨ ਜਿਵੇਂ ਲਿੱਲੀ ਦਾ ਫੁੱਲ ਇੱਕ ਮੀਟਰ ਚੌੜਾ ਹੋ ਸਕਦਾ ਹੈ, ਤਿਤਲੀਆਂ ਦੀਆਂ ਖੰਭੜੀਆਂ ਨਹੀਂ, ਸਗੋਂ ਖੰਭ 20 ਸੈਂਟੀਮੀਟਰ ਤੱਕ ਲੰਮੇ ਹੁੰਦੇ ਹਨ, ਪਿਰਾਰਕੂ ਮੱਛੀ ਦਾ ਕੱਦ ਦੋ ਮੀਟਰ ਹੁੰਦਾ ਹੈ, ਏਥੇ ਅਜਿਹੇ ਪੌਦੇ ਹਨ, ਜਿਹੜੇ ਗਲੇ-ਸੜੇ ਮਾਸ ਦੀ ਸੜਿਆਂਦ ਮਾਰਦੇ ਹਨ ਤੇ ਹਰੇਕ ਜੀਵ ਇੱਕ ਦੂਜੇ ਦੇ ਸ਼ਿਕਾਰ ਉੱਪਰ ਹੀ ਜੀ ਰਿਹਾ ਹੈ, ਪਰ ਹਰੇਕ ਨੂੰ ਹੀ ਪ੍ਰਕਿਰਤੀ ਮਾਂ ਨੇ ਸੁਰੱਖਿਅਤਾ ਦਾ ਚੱਜ ਦੇ ਦਾਅ-ਪੇਚ ਸਿਖਾ ਦਿੱਤੇ ਹਨ।



ਇਸ ਤਰ੍ਹਾਂ ਐਮੇਜ਼ੋਨ ਦੇ ਜੰਗਲਾਂ ਕੋਲ ਪ੍ਰਾਣੀ-ਮੰਡਲ ਦੀ ਉਤਪਤੀ ਅਤੇ ਵਿਕਾਸ ਦੇ ਅਜਿਹੇ ਭੇਦ ਹਨ, ਜਿੰਨ੍ਹਾਂ ਤੱਕ ਸਾਡੀ ਅਜੇ ਤੀਕ ਰਸਾਈ ਨਹੀਂ ਹੋ ਸਕੀ। ਰਸਾਇਣ ਵਿਗਿਆਨੀ ਕਹਿੰਦੇ ਹਨ ਕਿ ਇਹ ਬਨਸਪਤੀਆਂ ਦਾ ਖਜ਼ਾਨਾ ਤੇ ਬੇਸ਼ੁਮਾਰ ਔਸ਼ਧੀਆਂ ਦਾ ਭੰਡਾਰ ਹੈ : ਜਿਵੇਂ ਕਿ ਏਥੇ ਇੱਕ ਅਜਿਹਾ ਰੁੱਖ ਹੈ, ਜਿਸ ਦੇ ਮਿਸ਼ਰਣ ਤੋਂ ਅਜਿਹੀ ਸੁਗੰਧੀ ਆਉਂਦੀ ਹੈ, ਜਿਸ ਨਾਲ ਪੱਤਿਆਂ ਨੂੰ ਖਾਣ ਵਾਲੇ ਕੀੜੇ ਦੌੜ ਜਾਂਦੇ ਹਨ। ਸੰਸਾਰ ਵਿੱਚ ਖੇਤੀ ਨੂੰ ਬਚਾਉਣ ਲਈ ਕਰੋੜਾ ਰੁਪਏ ਦੀਆਂ ਕੀਟ-ਨਾਸ਼ਕ ਦਵਾਈਆਂ ਛਿੜਕ ਕੇ ਮਨੁੱਖੀ ਸਰੀਰ ਅੰਦਰ ਸਹਿਜ-ਜ਼ਹਿਰ ਭੇਜਿਆ ਜਾ ਰਿਹਾ ਹੈ। ਇਹ ਪੌਦਾ ਇਹਨਾਂ ਖਤਰਨਾਕ ਮਾਰੂ ਦਵਾਈਆਂ ਦੀ ਥਾਂ ਲੈ ਸਕਦਾ ਹੈ। ਕੈਂਸਰ ਅਤੇ ਵੱਧ-ਲਹੂ ਦਬਾਅ ਵਰਗੇ ਰੋਗਾਂ ਲਈ ਪਹਿਲਾਂ ਹੀ ਕਈ ਜੜ੍ਹੀ-ਬੂਟੀਆਂ ਕਾਰਗਰ ਸਿੱਧ ਹੋ ਰਹੀਆਂ ਹਨ।

ਇਹ ਗੱਲ ਹੈਰਾਨੀਜਨਕ ਹੀ ਲੱਗੇਗੀ ਕਿ ਦੁਨੀਆਂ ਦੀਆਂ ਹਰ ਚਾਰ ਫਾਰਮੇਸੀਆਂ ਵਿੱਚੋਂ ਇੱਕ ਫਾਰਮੇਸੀ ਦਾ ਅਧਾਰ ਇਹ ਤਪਤ-ਮੰਡੀ ਸੰਘਣੇ ਜੰਗਲ ਹਨ। ਅਨੁਮਾਨ ਲਗਾਇਆ ਗਿਆ ਹੈ ਕਿ ਏਥੇ 1400 ਅਜਿਹੇ ਪੌਦੇ ਹਨ, ਜਿੰਨ੍ਹਾਂ ਕੋਲ ਕੈਂਸਰ ਰੋਗ ਦੇ ਵਿਪਰੀਤੀ ਗੁਣ ਹਨ। ਇਸ ਜੀਵ-ਰਸਾਹਿਣੀ ਗੁਦਾਮ ਵਿੱਚ ਵਿੱਚ ਤੁਹਾਨੂੰ ਦੁਨੀਆਂ ਭਰ ਜੀਵਨ ਵਰਧਕ ਸੋਮੇ ਨੂੰ ਬੁਰੀ ਤਰ੍ਹਾਂ ਨਸ਼ਟ ਕਰ ਰਹੀ ਹੈ। ਜੰਗਲੀ ਰਕਬਾ ਖਤਮ ਕਰਨ ਦਾ ਅਰਥ ਹੈ, ਪ੍ਰਿਥਵੀ ਉਪਰੋਂ ਅਣਗਿਣਤ ਜੀਵੀ ਨਸਲਾਂ ਦਾ ਸਫ਼ਾਇਆ।

ਇਸ ਤਰ੍ਹਾਂ ਐਮੇਜ਼ੋਨ ਦੇ ਜੰਗਲ ਕੇਵਲ ਰੁੱਖਾਂ ਦੇ ਝੁੰਡ ਹੀ ਨਹੀਂ, ਸਗੋਂ ਇਹ ਇੱਕ ਬਹੁਤ ਵੱਡਾ ਕੁਦਰਤੀ ਕਾਰਖਾਨਾ ਹੈ, ਜਿਹੜਾ ਪੌਸ਼ਟਿਕ ਤੱਤਾਂ ਅਤੇ ਨਮੀ ਨੂੰ ਮੁੜ-ਗੇੜ ਵਿੱਚ ਲਿਆਉਂਦਾ ਹੈ। ਇਸ ਦੀ ਵਿਸ਼ਾਲ ਛੱਤ ਦੇ ਉੱਪਰੋਂ ਪੱਤਿਆਂ ਵਿੱਚੋਂ ਅਥਾਹ ਮਿਕਦਾਰ 'ਚ ਨਮੀ ਨਿੱਕਲ-ਨਿੱਕਲ ਕੇ ਪੌਣਾਂ ਵਿੱਚ ਰਲਦੀ ਰਹਿੰਦੀ ਹੈ। ਇਹੋ ਨਮੀ ਲੌਢੇ ਵੇਲੇ ਤੀਕ ਬੱਦਲਾਂ ਦਾ ਰੂਪ ਧਾਰ ਕੇ ਮੋਹਲੇਧਾਰ ਵਰਖਾ ਬਣ ਜਾਂਦੀ ਹੈ। ਇਹ ਕਾਰਖਾਨਾ ਨਿਰੰਤਰ ਆਦਿ ਜੁਗਾਦ ਤੋਂ ਇਸੇ ਤਰ੍ਹਾਂ ਚੱਲਦਾ ਆ ਰਿਹਾ ਹੈ। ਕਿਆਫ਼ਾ ਲਗਾਇਆ ਗਿਆ ਹੈ ਕਿ ਜੇਕਰ ਐਮੇਜ਼ੋਨੀ ਜੰਗਲ ਤਬਾਹ ਹੋ ਗਏ ਤਾਂ ਵਾਯੂਮੰਡਲ ਵਿੱਚ ਰਲ ਰਹੇ ਜਲਵਾਸ਼ਪ ਦੀ ਮਾਤਰਾ 20 ਫ਼ੀਸਦੀ ਘਟ ਜਾਣੀ ਹੈ। ਕੇਵਲ ਨਮੀ ਦੀ ਘਾਟ ਹੀ ਨਹੀਂ, ਸਗੋਂ ਜਦੋਂ ਵੀ ਬਨਸਪਤੀ ਦਾ ਹਰਾ-ਕੱਜਣ ਅਲੋਪ ਹੁੰਦਾ ਹੈ ਤਾਂ ਉਸਦੇ ਨਾਲ ਜੀਵਤ-ਪ੍ਰਿਥਵੀ ਦੀ ਕਾਰਬਨ ਡਾਇਆਕਸਾਈਡ ਚੂਸਣ ਦੀ ਸਮਰੱਥਾ ਵੀ ਘਟ ਜਾਂਦੀ ਹੈ। ਇਸ ਦਾ ਮੰਦ ਪ੍ਰਭਾਵ ਆਕਸੀਜਨ ਉਤਪਾਦਨ ਉੱਪਰ ਵੀ ਪੈਂਦਾ ਹੈ। ਏਸੇ ਤਰ੍ਹਾਂ ਨਾਈਟ੍ਰੋਜਨ ਨੂੰ ਮੁੜ ਗੇੜ ਵਿੱਚ ਲਿਆਉਣ ਦਾ ਕਾਰਜ ਵੀ ਢਿੱਲਾ ਪੈ ਜਾਂਦਾ ਹੈ। ਜਿਸ ਨਾਲ ਪੌਦਿਆਂ ਨੂੰ ਪੂਰੇ ਨਾਈਟ੍ਰੇਟ ਨਾ ਮਿਲਣ ਕਰਕੇ ਬਨਸਪਤੀ ਦੀ ਵੰਨ-ਸੁਵੰਨਤਾ ਉੱਪਰ ਮਾਰੂ ਪ੍ਰਭਾਵ ਪੈਂਦੇ ਹਨ।

ਇੱਕ ਸਰਵੇਖਣ ਅਨੁਸਾਰ, "ਦੁਨੀਆਂ ਦੀਆਂ ਘੱਟੋ-ਘੱਟ ਇੱਕ ਤਿਹਾਈ ਪ੍ਰਾਣੀ ਜਿਣਸਾਂ ਇਸ ਗੁੰਝਲਦਾਰ ਇਕਾਲੌਜੀਕਲ ਸਹਿਜਵਾਦ ਵਿੱਚ ਰਹਿ ਰਹੀਆਂ ਹਨ। ਇਹਦੇ ਵਿੱਚੋਂ ਜਿੰਨ੍ਹਾਂ ਦੇ ਵਿਗਿਆਨਕ ਨਾਂਅ ਧਰ ਕੇ ਸੂਚੀਵੱਧ ਕੀਤਾ ਹੈ, ਉਹ ਤਾਂ ਅਜੇ ਨਾ-ਮਾਤਰ ਹੀ ਹਨ। ਐਮੇਜ਼ੋਨੀ ਖੇਤਰ ਦੇ ਅੱਧੇ ਹੈਕਟਰ ਵਿੱਚ ਸਮਸ਼ੀਤ ਊਸ਼ਵੀ ਜੰਗਲਾਂ ਨਾਲੋਂ ਦਸ ਗੁਣਾਂ ਜਿਆਦਾ ਵਿਵਧਤਾ ਭਰਪੂਰ ਬਨਸਪਤੀ ਹੈ, ਪਰੰਤੂ ਹੁਣ ਇਹ ਕਾਰਖਾਨਾ ਬੰਦ ਹੁੰਦਾ ਦਿਸਦਾ ਹੈ, ਕਾਰਨ ਮਨੁੱਖੀ ਹਵਸ ਅਤੇ ਧਨ-ਕੁਬੇਰ ਧਾੜਵੀਆਂ ਦੀ ਲਾਲਸਾ। ਸੰਯੁਕਤ-ਰਾਸ਼ਟਰ ਦੇ ਤਾਜ਼ਾ ਅਨੁਮਾਨਾਂ ਅਨੁਸਾਰ ਦੁਨੀਆਂ ਦੇ ਤਪਤਖੰਡੀ ਵਰਖੀਲੇ ਖੇਤਰਾਂ ਵਿੱਚ ਹਰ ਸਾਲ 7.5 ਮਿਲੀਅਨ ਹੈਕਟਰ ਜੰਗਲ ਅਲੋਪ ਹੋ ਰਹੇ ਹਨ, ਇਸ ਤਰ੍ਹਾਂ ਜੰਗਲਾਂ ਦੇ ਅਲੋਪ ਹੋਣ ਦੀ ਦਰ ਪਹਿਲਾਂ ਨਾਲੋਂ ਕੋਈ ਪੰਜਾਹ ਪ੍ਰਤੀਸ਼ਤ ਵੱਧ ਗਈ ਹੈ। 'ਸੰਸਾਰ ਜੰਗਲੀ-ਜੀਵ ਫੰਡ' ਵਾਲਿਆਂ ਦਾ ਕਹਿਣਾ ਹੈ ਕਿ ਇਹ ਕਟਾਈ 10 ਤੋਂ 20 ਹੈਕਟਰ ਪ੍ਰਤੀ ਮਿੰਟ ਹੈ। 1980 ਵਿੱਚ ਸੰਯੁਕਤ ਰਾਜ ਦੀ ਕੌਮੀ ਵਿਗਿਆਨ ਅਕਾਦਮੀ ਨੇ ਜਿਹੜੇ ਅੰਕੜੇ ਇਕੱਤਰ ਕੀਤੇ ਸਨ, ਉਹਨਾਂ ਅਨੁਸਾਰ ਇਹ ਦਰ ਦੋ ਕਰੋੜ ਹੈਕਟਰ ਪ੍ਰਤੀ ਸਾਲ ਹੈ।"

ਐਮੇਜ਼ੋਨ ਜੰਗਲਾਂ ਦੇ ਮੁੱਕਣ ਨਾਲ ਸਿਰਫ਼ ਦੱਖਣੀ ਅਮਰੀਕਾ ਉੱਪਰ ਹੀ ਕਰੋਪੀ ਨਹੀਂ ਆਏਗੀ, ਸਗੋਂ ਸਮੁੱਚੇ ਗ੍ਰਹਿ ਦੀ ਹੋਣੀ ਇਸ ਆਫ਼ਤ ਦੀ ਗ੍ਰਿਫ਼ਤ ਵਿੱਚ ਹੋਵੇਗੀ। ਜੇਕਰ ਇਹ ਜੰਗਲ ਘਟ ਗਏ ਤਾਂ ਦਸ ਲੱਖ ਜੀਵਾਂ ਦੀ ਵੰਸ਼-ਸ਼੍ਰੇਣੀ ਵੀ ਮੁੱਕ ਜਾਣੀ ਹੈ। ਇਸ ਤਰ੍ਹਾਂ ਸਾਡੀ ਪ੍ਰਿਥਵੀ ਇੱਕ ਅਮੁੱਲੜੇ ਪਾਣੀ ਵਿਰਸੇ ਤੋਂ ਵਾਂਝੀ ਹੋ ਜਾਵੇਗੀ। ਏਨੀ ਲੱਕੜੀ ਸੜਣ ਨਾਲ ਜਿਹੜੀ ਜਲਣ ਕਿਰਿਆ ਵਿੱਚ ਵਾਧਾ ਹੋਵੇਗਾ, ਉਸ ਨਾਲ ਸਾਵੇਂ-ਘਰ ਦੇ ਹੋਰ ਤੇ ਸ਼ੀਘਰ ਤਪਤ ਹੋ ਜਾਣ ਦੇ ਭੈਅ ਨੂੰ ਵੀ ਰੱਦ ਨਹੀਂ ਕੀਤਾ ਜਾ ਸਕਦਾ। ਜੰਗਲ ਲੱਕੜ ਲਈ, ਖਣਿਜਾਂ ਲਈ, ਕਾਰਖਾਨਿਆਂ ਲਈ ਅਤੇ ਖੇਤਾਂ ਲਈ ਖਤਮ ਹੋ ਰਹੇ ਹਨ, ਇਹ ਬੜਾ ਮਾਰੂ-ਕ੍ਰਮ ਹੈ। ਇਹ ਜੰਗਲ ਜਿੱਥੇ ਵਾਧੂ ਤਪਸ਼ ਨੂੰ ਚੂਸ ਕੇ ਤਾਪਮਾਨ ਦੀ ਵੰਡ ਉੱਪਰ ਪੂਰਾ ਨਿਯੰਤਰਣ ਰੱਖਦੇ ਹਨ, ਉੱਥੇ ਇੱਕ ਜਰਨੇਟਰ ਵਾਂਗ ਬੱਦਲਾਂ ਨੂੰ ਵੀ ਉਤੇਜਿਤ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਇਹਨਾਂ ਦੇ ਮੁੱਢਲੇ ਸਰੂਪ ਵਿੱਚ ਪਿਆ ਕਿਸੇ ਤਰ੍ਹਾਂ ਦਾ ਵਿਘਨ ਸਾਡੇ ਜਲਵਾਯੂ ਉੱਪਰ ਅਣਕਿਆਸਿਆ, ਅਣਡਿੱਠਾ ਅਤੇ ਅਕੱਥ ਵਿਗਾੜ ਪਾ ਸਕਦਾ ਹੈ।

ਬੰਬੇਲੀ (ਹੁਸ਼ਿਆਰਪੁਰ), 94634-39075

# ਤਰਕਸ਼ੀਲ ਲਹਿਰ ਦਾ ਦਾਇਰਾ ਵਸੀਹ ਹੋਵੇ



ਡਾ. ਸ਼ਿਆਮ ਸੁੰਦਰ ਦੀਪਤੀ

ਮਨੁੱਖੀ ਵਿਕਾਸ ਗਾਥਾ ਦਾ ਸਿਹਰਾ ਜੇਕਰ ਕਿਸੇ ਸਿਰ ਬੰਨਣਾ ਹੋਵੇ ਤਾਂ ਆਪਾਂ ਕਹਿ ਸਕਦੇ ਹਾਂ ਕਿ ਉਹ ਤਰਕਸ਼ੀਲਤਾ ਸਿਰ ਬੱਝਦਾ ਹੈ। ਇਸ ਦੇ ਉਲਟ ਸਾਡੇ ਕੋਲ ਇੱਕ ਪੂਰਾ ਇਤਿਹਾਸ ਹੈ ਜਿਸ ਤੋਂ ਅਸੀਂ ਇਹ ਸਿੱਟਾ ਕੱਢ ਸਕਦੇ ਹਾਂ ਕਿ ਅੰਧਵਿਸ਼ਵਾਸ ਦਾ ਜਨਮਦਾਤਾ ਰਹੱਸਵਾਦ ਹੈ। ਕੁਦਰਤ ਦੇ ਕਾਰਨਾਮਿਆਂ/ਕ੍ਰਿਸ਼ਮਿਆਂ ਦੀ ਜਾਣਕਾਰੀ ਨਾ ਹੋਣਾ ਮਨੁੱਖ ਨੂੰ ਰਹੱਸ ਨਾਲ ਜੋੜਦਾ ਹੈ। ਹੈਰਾਨ ਕਰਨਾ ਤੇ ਸਮਝ ਨਾ ਆਉਣਾ ਰਹੱਸ ਹੀ ਕਹਾਉਂਦਾ ਹੈ। ਇਹ ਬੱਦਲ ਦਾ ਗੱਜਣਾ ਸੀ ਜਾਂ ਮੀਂਹ ਦਾ ਪੈਣਾ।

ਰੋਜ਼ ਹੀ ਕੁਦਰਤ ਦੇ ਨੇਮਾਂ ਬਾਰੇ ਨਵੇਂ-ਨਵੇਂ ਰਹੱਸਾਂ ਤੋਂ ਪਰਦਾ ਉੱਠਦਾ ਹੈ ਤੇ ਇਸੇ ਤਰ੍ਹਾਂ ਅਸੀਂ ਬਿਜਲੀ ਦੇ ਬਲਬ, ਭਾਫ਼ ਦੇ ਇੰਜਣ ਅਤੇ ਹੋਰ ਅਨੇਕਾਂ ਕਾਢਾਂ ਤੋਂ ਹੁੰਦੇ ਹੋਏ ਕੰਪਿਊਟਰਾਂ, ਮੋਬਾਈਲਾਂ, ਜੀਨਜ਼ ਅਤੇ ਕ੍ਰੋਮੋਸੋਮਜ਼ ਦੀ ਜਾਣਕਾਰੀ ਤੱਕ ਪਹੁੰਚੇ ਹਾਂ ਅਤੇ ਇਹ ਸਫ਼ਰ ਜਾਰੀ ਹੈ।

ਮਨੁੱਖੀ ਸਮਝ ਅਤੇ ਵਿਸ਼ਲੇਸ਼ਣ ਤੋਂ ਸਾਨੂੰ ਇੱਕ ਸਬਕ ਮਿਲਦਾ ਹੈ ਕਿ ਕਿਸੇ ਵੀ ਸਮੱਸਿਆ/ਉਲਝਣ ਜਾਂ ਬੀਮਾਰੀ ਦਾ ਸਹੀ ਹੱਲ ਉਸ ਦੇ ਸਹੀ ਕਾਰਣਾਂ ਦੀ ਨਿਸ਼ਾਨਦੇਹੀ ਵਿੱਚ ਪਿਆ ਹੈ। ਜੇਕਰ ਅਸੀਂ ਸਮੱਸਿਆ ਦੀ ਸਹੀ ਪਛਾਣ ਕਰ ਲਵਾਂਗੇ ਤਾਂ ਇਲਾਜ ਦੇਰ-ਸਵੇਰ ਹੋ ਹੀ ਜਾਂਦਾ ਹੈ ਪਰ ਜੇਕਰ ਅਸੀਂ ਸਹੀ ਕਾਰਣ ਹੀ ਨਹੀਂ ਲੱਭ ਸਕਦੇ ਤਾਂ ਇਲਾਜ ਸਾਨੂੰ ਭਟਕਾਉਂਦਾ ਰਹੇਗਾ। ਜਦੋਂ ਬੀਮਾਰੀਆਂ ਦੇ ਕਾਰਣ ਨੂੰ ਦੇਵੀ ਦੇਵਤਿਆਂ ਦੀ ਨਾਰਾਜ਼ਗੀ ਸਮਝਿਆ ਗਿਆ ਤਾਂ ਇਲਾਜ ਵੀ ਉਸੇ ਤਰ੍ਹਾਂ ਦਾ ਸੋਚਿਆ ਗਿਆ ਕਿ ਦੇਵੀ ਦੇਵਤਿਆਂ ਨੂੰ ਮਨਾਇਆ ਜਾਵੇ, ਉਨ੍ਹਾਂ ਦੀ ਪੂਜਾ ਕੀਤੀ ਜਾਵੇ।

ਰੱਬ ਦੀ ਹੋਂਦ ਵੀ, ਵੱਡੇ ਪ੍ਰਸੰਗ ਵਿੱਚ, ਮਨੁੱਖ ਦੀ ਕੁਦਰਤ ਦੇ ਰਹੱਸ ਨੂੰ ਪੂਰੀ ਤਰ੍ਹਾਂ ਨਾ ਸਮਝ ਸਕਣ ਦੀ ਪੂਰੀ ਤਰ੍ਹਾਂ ਨਾ ਸਮਝ ਸਕਣ ਦੀ ਸਮਰਥਾ ਵਿੱਚੋਂ ਪੈਦਾ ਹੋਇਆ ਸੰਕਲਪ ਹੈ ਅਤੇ ਦੇਵੀ ਦੇਵਤਿਆਂ ਦੀ ਹੋਂਦ ਕੁਦਰਤ ਦੇ ਛੋਟੇ-ਛੋਟੇ ਵਰਤਾਰਿਆਂ ਬਾਰੇ ਗਲਤ ਨਿਸ਼ਾਨਦੇਹੀ ਦਾ ਸੂਚਕ ਹੈ। ਇੱਕ ਵਾਰ ਮੈਂ ਆਪਣੀ ਮਾਤਾ ਨਾਲ ਗੱਲ ਕਰਦੇ ਹੋਏ ਕਿਹਾ ਕਿ ਸ਼ੀਤਲਾ ਮਾਤਾ (ਚੇਚਕ ਦੀ ਬੀਮਾਰੀ) ਤਾਂ ਹੁਣ ਸਿਹਤ ਵਿਭਾਗ ਨੇ ਖ਼ਤਮ ਕਰ ਦਿੱਤੀ ਹੈ। ਇਹ ਇੱਕ ਵਿਸ਼ਾਣੂ ਕਾਰਣ ਹੁੰਦੀ ਸੀ। ਮੇਰੀ ਮਾਤਾ ਨੂੰ ਵਿਸ਼ਾਣੂ ਦੀ ਸਮਝ ਭਾਵੇਂ ਆਈ ਕਿ ਨਹੀਂ ਪਰ ਉਸ ਨੇ ਜਵਾਬ ਦਿੱਤਾ, 'ਤਾਂ ਕੀ ਹੋ ਗਿਆ, ਇਹ ਸੱਤ ਭੈਣਾਂ ਨੇ, ਵੱਡੀ ਦੀ ਮੌਤ ਹੋ ਗਈ ਤਾਂ ਕੀ, ਅਜੇ ਛੋਟੀਆਂ ਛੇ ਬਾਕੀ ਹਨ।' ਉਸ ਦਾ ਭਾਵ ਸੀ, ਖ਼ਸਰਾ, ਰੁਬੈਲਾ, ਚਿਕਨ ਪਾਕਸ ਅਤੇ ਕਨੇਡੂ ਆਦਿ। ਇਸ ਤੋਂ ਅੰਧ ਵਿਸ਼ਵਾਸ ਦੇ ਜਾਲ ਦੀ ਸਮਝ ਆ ਸਕਦੀ ਹੈ।

ਇੱਕ ਵਰਗ ਉਹ ਹੈ ਜੋ ਕੁਦਰਤ ਦੇ ਵਰਤਾਰਿਆਂ ਨੂੰ ਸਮਝ ਕੇ ਵੀ ਉਸ ਦੇ ਨਾਲ ਜੁੜੇ ਰਹੱਸ ਨੂੰ ਜਾਰੀ ਰੱਖਣ ਦਾ ਚਾਹਵਾਨ ਹੈ।

ਦੂਜਾ ਵਰਗ, ਕੁਦਰਤ ਦੇ ਵਰਤਾਰਿਆਂ ਨੂੰ ਸਮਝ ਕੇ, ਉਨ੍ਹਾਂ ਦੇ ਨਿਯਮਾਂ ਨੂੰ ਖ਼ੋਜ ਕੇ ਖ਼ੋਜਾਂ ਨੂੰ ਆਪਣੇ ਨਿੱਜੀ ਮੁਫ਼ਾਦ ਲਈ ਵਰਤਣਾ ਚਾਹੁੰਦਾ ਹੈ। ਜਿਸ ਨਾਲ ਲੋਕਾਈ ਅਤੇ ਕੁਦਰਤ ਦਾ ਘਾਣ ਹੀ ਕਿਉਂ ਨਾ ਹੋਵੇ।

ਤੀਜਾ ਵਰਗ ਹੈ, ਜੋ ਇਨ੍ਹਾਂ ਭੇਤਾਂ ਦੀ ਜਾਣਕਾਰੀ ਰਾਹੀਂ ਸਿਰਫ਼ ਮਨੁੱਖਾਂ ਦੀ ਜ਼ਿੰਦਗੀ ਹੀ ਨਹੀਂ ਸਗੋਂ ਜੀਵਾਂ, ਪੌਦਿਆਂ ਦੇ ਹਿਤ ਵਿੱਚ ਵਰਤਣ ਦਾ ਚਾਹਵਾਨ ਹੈ। ਤਰਕਸ਼ੀਲ ਲਹਿਰ ਨੇ ਆਪਣੀ ਸੋਚ ਅਤੇ ਕਾਰਜਾਂ ਰਾਹੀਂ ਇਸ ਤੀਸਰੇ ਵਰਗ ਦੀ ਹਾਜ਼ਰੀ ਲਗਵਾਈ ਹੈ।

ਆਰਥਿਕਤਾ, ਅਗਿਆਨਤਾ ਅਤੇ ਅਸੁਰੱਖਿਅਤਾ ਅਜਿਹੇ ਪਹਿਲੂ ਹਨ, ਜਿਨ੍ਹਾਂ ਨੇ ਅੰਧਵਿਸ਼ਵਾਸ, ਵਹਿਮ ਭਰਮ, ਡੇਰਾਵਾਦ ਅਤੇ ਪੁਜਾਰੀਵਾਦ ਨੂੰ ਜਨਮ ਦਿੱਤਾ ਹੈ। ਸਿਹਤ ਦੇ ਪਹਿਲੂ ਤੋਂ ਅੰਦਾਜ਼ਾ ਲਗਾਓ ਕਿ ਜੇਕਰ ਕਿਸੇ ਦਾ ਬੱਚਾ ਗੰਭੀਰ ਹਾਲਤ ਵਿੱਚ ਹੈ ਅਤੇ ਉਹ ਆਰਥਿਕ ਤੌਰ ਤੇ ਤਕੜਾ ਹੈ ਤਾਂ ਉਹ ਆਪਣੇ ਬੱਚੇ ਨੂੰ ਕਿਸੇ ਵਧੀਆ ਹਸਪਤਾਲ ਵਿੱਚ ਲੈ ਕੇ ਜਾਵੇਗਾ ਅਤੇ ਜੇਕਰ ਕਿਸੇ ਗਰੀਬ ਲਾਚਾਰ ਪਰਿਵਾਰ ਵਿੱਚ ਅਜਿਹਾ ਹੋਵੇਗਾ, ਤਾਂ ਉਹ ਘਰੇ ਹੀ ਓਹੜ-ਪੋਹੜ ਕਰੇਗਾ ਜਾਂ ਡੇਰੇ ਦੇ ਬਾਬੇ ਕੋਲੋਂ ਤਵੀਤ ਲਿਆਵੇਗਾ ਅਤੇ ਧਾਰਮਿਕ ਅਸਥਾਨ ਤੇ ਮੱਥਾ ਟੇਕੇਗਾ। ਉਹ ਕਿਸੇ ਸ਼ਰਧਾ ਵਿੱਚੋਂ ਬੱਚੇ ਦੇ ਜੀਵਨ ਦੀ ਅਰਦਾਸ ਨਹੀਂ ਕਰ ਰਿਹਾ ਹੁੰਦਾ, ਇਹ ਉਸ ਦੀ ਲਾਚਾਰੀ ਹੈ।

ਇਨ੍ਹਾਂ ਸਾਰੀਆਂ ਗੱਲਾਂ ਨੂੰ ਤਰਕਸ਼ੀਲ ਲਹਿਰ ਦੇ ਸੰਦਰਭ ਵਿੱਚ ਉਭਾਰਨ ਅਤੇ ਸਮਝਣ ਦੀ ਲੋੜ ਹੈ।

ਤਰਕਸ਼ੀਲ ਲਹਿਰ ਨੇ ਪੰਜਾਬ ਵਿੱਚ ਪਿਛਲੇ 25 ਸਾਲਾਂ ਵਿੱਚ ਇੱਕ ਵਿਆਪਕ ਆਧਾਰ ਬਣਾਇਆ ਹੈ। ਬਿਨਾਂ ਕਿਸੇ ਵਾਦ-ਵਿਵਾਦ ਤੋਂ ਆਪਣੇ ਕੰਮ-ਢੰਗ ਨਾਲ ਲੋਕਾਂ ਦੇ ਮਨਾਂ ਵਿੱਚ ਥਾਂ ਬਣਾਈ ਹੈ ਅਤੇ ਉਨ੍ਹਾਂ ਨੂੰ ਕਿਉਂ ਪ੍ਰਤੂ ਕਰਨ ਦੇ ਰਾਹ ਤੋਰਿਆ ਹੈ। ਤਰਕਸ਼ੀਲਤਾ ਦਾ ਇੱਕ ਪਹਿਲੂ ਇਹ ਹੈ ਕਿ ਅਸੀਂ 'ਕਿਉਂ' ਕਹਿਣਾ ਸਿੱਖੀਏ। ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਲਈ ਪੰਜ ਕੱਕਿਆਂ ਦੀ ਬਹੁਤ ਮਹੱਤਤਾ ਹੈ। ਦੁਨੀਆਂ ਭਰ ਵਿੱਚ ਵਿਗਿਆਨੀ ਇਸ ਕਾਰਜਸ਼ੈਲੀ ਨੂੰ



ਅਪਨਾਉਂਦੇ ਹਨ। ਕੀ, ਕਿੱਥੇ, ਕਿਸਨੂੰ, ਕਦੋਂ ਅਤੇ ਸਭ ਤੋਂ ਅਹਿਮ ਹੈ ਕਿਉਂ। ਕਿਸੇ ਵੀ ਵਰਤਾਰੇ ਬਾਰੇ ਇਨ੍ਹਾਂ ਪੰਜਾਂ ਪਹਿਲੂਆਂ ਤੋਂ ਘੋਖਣਾ ਜਰੂਰੀ ਹੈ। ਕੋਈ ਵੀ ਵਰਤਾਰਾ ਕਿੱਥੇ ਵਾਪਰਿਆ (ਥਾਂ), ਕਿਸ ਨਾਲ ਵਾਪਰਿਆ (ਲੋਕ), ਕਦੋਂ ਵਾਪਰਿਆ (ਸਮਾਂ), ਉਹ ਹੈ ਕੀ? ਕਹਿਣ ਤੋਂ ਮਤਲਬ ਹੈ ਕਿ ਸਮਾਂ, ਸਥਾਨ, ਵਿਅਕਤੀ ਦੇ ਬਾਰੇ ਪੜਚੋਲ ਹੋਵੇ ਤੇ ਫਿਰ ਵਿਸ਼ਲੇਸ਼ਣ ਹੋਵੇ। ਉਸ ਥਾਂ ਤੇ ਹੀ ਕਿਉਂ ਵਾਪਰਿਆ? ਉਨ੍ਹਾਂ ਖਾਸ ਲੋਕਾਂ ਵਿੱਚ ਹੀ ਕਿਉਂ? ਉਸ ਵਰਤਾਰੇ ਦਾ ਉਸ ਸਮੇਂ ਨਾਲ ਕੀ ਸਬੰਧ ਹੈ? ਕਿਉਂ ਦਾ ਪਹਿਲੂ ਇਸ ਲਈ ਅਹਿਮ ਹੈ ਕਿਉਂਕਿ ਇਹ ਸਾਨੂੰ ਕਾਰਣਾਂ ਵੱਲ ਸੇਧਿਤ ਕਰਦਾ ਹੈ।

ਜੇਕਰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮ ਦਾ ਵਿਸ਼ਲੇਸ਼ਣ ਕਰੀਏ ਤਾਂ ਇਸ ਦਾ ਮੁੱਢ ਡਾ. ਕਾਵੂਰ ਦੀਆਂ ਪੁਸਤਕਾਂ ''ਤੇ ਦੇਵ ਪੁਰਸ਼ ਹਾਰ ਗਏ...' ਤੇ 'ਦੇਵ ਦੈਂਤ ਤੇ ਰੂਹਾਂ' ਨਾਲ ਹੁੰਦਾ ਹੈ। ਇਸ ਤਰੀਕੇ ਨਾਲ ਡੇਰਿਆਂ, ਬਾਬਿਆਂ, ਤਾਂਤਰਿਕਾਂ ਦਾ ਜਾਲ ਲੋਕਾਂ ਨੂੰ ਜਕੜੀ ਜਾ ਰਿਹਾ ਹੈ, ਤਰਕਸ਼ੀਲ ਲਹਿਰ ਨੇ ਲੋਕਾਂ ਨੂੰ ਉਸ ਪ੍ਰਤੀ ਸੁਚੇਤ ਕੀਤਾ ਹੈ। ਲੋਕਾਂ ਦੇ ਵਿਚਾਰਾਂ ਵਿੱਚ ਤਰਕਸ਼ੀਲਤਾ ਆਈ ਹੈ। ਵਹਿਮਾਂ, ਭਰਮਾਂ, ਪਾਖੰਡਾਂ ਨੂੰ ਉਨ੍ਹਾਂ ਨੇ ਵੀ ਭੰਡਿਆ ਹੈ।

ਤਰਕਸ਼ੀਲ ਕਾਰਕੁੰਨਾਂ ਨੇ ਮਾਨਸਿਕ ਰੋਗਾਂ ਨੂੰ ਖਾਸਕਰ ਹਿਸਟੀਰੀਆ, ਖਬਤਪੁਣਾ ਅਤੇ ਹੋਰ ਅਜਿਹੇ ਮਾਨਸਿਕ ਵਿਕਾਰਾਂ ਨੂੰ ਹੱਲ ਕਰਨ ਲਈ ਆਪਣੇ ਢੰਗ ਤਰੀਕੇ ਨਾਲ ਸੁਲਝਾਇਆ ਹੈ। ਕੱਪੜੇ ਕੱਟੇ ਜਾਣੇ, ਅੱਗ ਲੱਗਣੀ, ਘਰ ਵਿੱਚ ਖ਼ੂਨ ਦੇ ਛਿੱਟੇ ਪੈਣੇ ਜਾਂ ਰੋੜੇ ਪੱਥਰ ਡਿੱਗਣੇ ਆਦਿ ਕੇਸਾਂ ਨੂੰ ਬੜੇ ਸੁਚੱਜੇ ਢੰਗ ਨਾਲ ਹੱਲ ਕੀਤਾ ਹੈ। ਇਨ੍ਹਾਂ ਸਾਰੇ ਵਰਤਾਰਿਆਂ ਦਾ ਮੂਲ ਕਾਰਣ ਹੈ ਵਿਅਕਤੀ ਦਾ ਪਛਾਣ ਸੰਕਟ। ਉਸ ਦਾ ਅਣਗੌਲਿਆ ਜਾਣਾ।

ਇਨ੍ਹਾਂ ਪੜਾਵਾਂ ਵਿੱਚੋਂ ਲੰਘਦਿਆਂ ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਨੇ ਮਹਿਸੂਸ ਕੀਤਾ ਕਿ ਸੈਕਸ ਦੀਆਂ ਸਮੱਸਿਆਵਾਂ ਵੀ ਮਾਨਸਿਕ ਵਿਕਾਰ ਨਾਲ ਜੁੜੀਆਂ ਹਨ ਤੇ ਫਿਰ ਉਸ ਨੂੰ ਸਮਝਣ ਸਮਝਾਉਣ ਦਾ ਯਤਨ ਕੀਤਾ ਅਤੇ ਇਸ ਦਿਸ਼ਾ ਵਿੱਚ ਪਹਿਲ ਕਦਮੀਆਂ ਕੀਤੀਆਂ। ਲਹਿਰ ਦਾ ਸਭ ਤੋਂ ਪ੍ਰਭਾਵਸ਼ਾਲੀ ਤੇ ਮਜਬੂਤ ਪੱਖ ਹੈ, ਇਸ ਦਾ ਸਾਹਿਤ। ਸਾਹਿਤ ਦੀ ਭੂਮਿਕਾ 'ਚ ਚਿਰਸਥਾਈ ਹੈ। ਵਿਚਾਰਾਂ ਨੂੰ ਸੁਣਿਆ, ਮਾਣਿਆ ਜਾ ਸਕਦਾ ਹੈ ਪਰ ਨਿੱਠ ਕੇ ਪੜ੍ਹਨ ਨਾਲ ਦਿਮਾਗ਼ ਦਾ ਵਿਸ਼ਲੇਸ਼ਣੀ ਪੱਖ ਵਿਕਸਤ ਹੁੰਦਾ ਹੈ ਤੇ ਵਿਅਕਤੀ ਵਿਕਾਸ ਕਰਦਾ ਹੈ।

ਇਸ ਪਿਛੋਕੜ ਵਿੱਚ ਇਹ ਲੋੜ ਉੱਭਰਦੀ ਹੈ ਕਿ ਤਰਕਸ਼ੀਲ ਲਹਿਰ ਨੂੰ ਹੋਰ ਵਸੀਹ ਕੀਤਾ ਜਾਵੇ। ਇਸ ਨੂੰ ਮਾਤਰਾ ਤੇ ਗੁਣ ਪੱਖੋਂ ਵਧਾਇਆ ਜਾਵੇ। ਸਿਹਤ ਦੇ ਪਹਿਲੂ ਤੋਂ ਹੀ ਗੱਲ ਸਮਝਣ ਦੀ ਕੋਸ਼ਿਸ਼ ਕਰਦੇ ਹਾਂ ਕਿ ਜਦੋਂ ਕੋਈ ਬਿਮਾਰੀ ਹੋਵੇ ਤਾਂ ਬਿਮਾਰੀ ਦਾ ਇਲਾਜ ਪਹਿਲ ਹੁੰਦੀ ਹੈ। ਉਸ ਸਥਿਤੀ ਵੱਲ ਵਿਸ਼ੇਸ਼ ਧਿਆਨ ਦੇਣਾ ਬਣਦਾ ਵੀ ਹੈ ਪਰ ਜੇਕਰ ਸਿਰਫ਼ ਬਿਮਾਰੀ ਵੇਲੇ ਬਿਮਾਰ ਵਿਅਕਤੀ ਦਾ ਇਲਾਜ ਕਰਕੇ ਬੈਠ ਜਾਵਾਂਗੇ ਤਾਂ ਇਹ ਸਾਵੀਂ ਸਥਿਤੀ ਕੁਝ ਕੁ ਦਿਨਾਂ ਦੀ ਹੀ ਹੋਵੇਗੀ। ਬਿਮਾਰੀ ਫਿਰ ਪਨਪੇਗੀ ਕਿਉਂਕਿ ਬਿਮਾਰੀ ਦੇ ਕਾਰਨ ਸਾਡੇ ਆਲੇ ਦੁਆਲੇ ਵਿੱਚ ਮੌਜੂਦ ਹਨ। ਦੇਖਭਾਲ ਦੇ ਨਾਲ-ਨਾਲ ਬਿਮਾਰੀ ਦੇ ਕਾਰਣਾਂ ਨੂੰ ਸਮਝ ਕੇ ਕਾਰਣਾਂ ਬਾਰੇ ਸੁਚੇਤ ਹੋਣਾ, ਉਨ੍ਹਾਂ ਕਾਰਣਾਂ ਨੂੰ ਹੀ ਖ਼ਤਮ ਕਰਨਾ ਆਖ਼ਰ ਸਿਹਤ ਵੱਲ ਜਾਂਦਾ ਰਾਹ ਹੈ। ਇਸੇ ਤਰ੍ਹਾਂ ਕੋਈ ਵੀ ਸਮਾਜਿਕ ਵਰਤਾਰਾ ਹੈ, ਉਸ ਨੂੰ ਇਸ ਪਿਛੋਕੜ ਵਿੱਚ ਸਮਝ ਕੇ ਹੀ ਹੱਲ ਕਰਨ ਦੀ ਲੋੜ ਹੈ। ਹਰ ਸਮੱਸਿਆ ਦੇ ਫ਼ੌਰੀ ਇਲਾਜ ਦੇ ਨਾਲ-ਨਾਲ ਲੰਮਾ ਚਿਰਸਥਾਈ ਹੱਲ ਕਰਨ ਦੀ ਵੀ ਲੋੜ ਹੁੰਦੀ ਹੈ।

ਅਸੀਂ ਲੋਕਾਂ ਨੂੰ ਇਸ ਗੱਲ ਲਈ ਨਾ ਕੋਸੀਏ ਕਿ ਉਹ ਬੇਵਕੂਫ਼ ਨੇ, ਸਮਝਦੇ ਨਹੀਂ, ਲਾਈਲੱਗ ਨੇ... ਵਗੈਰਾ-ਵਗੈਰਾ। ਬਾਬਿਆਂ, ਡੇਰਿਆਂ 'ਤੇ ਉਨ੍ਹਾਂ ਦੀ ਭੀੜ ਕਿਉਂ ਵਧਦੀ ਹੈ, ਉਨ੍ਹਾਂ ਦੇ ਹਾਲਾਤਾਂ ਤੋਂ ਜਾਣੂ ਹੋ ਕੇ ਉਨ੍ਹਾਂ ਨੂੰ ਸਮਝਾਉਣ ਅਤੇ ਚੇਤਨਾ ਨੂੰ ਤਿੱਖਾ ਕਰਨ ਦੇ ਰਾਹ ਪੈਣਾ ਚਾਹੀਦਾ ਹੈ।

ਇਸ ਦੇ ਨਾਲ-ਨਾਲ ਤਰਕਸ਼ੀਲ ਲਹਿਰ ਨੂੰ ਹੋਰ ਮੁੱਦਿਆਂ ਵੱਲ ਵੀ ਧਿਆਨ ਦੀ ਲੋੜ ਹੈ। ਜਿਸ ਵਿੱਚ ਔਰਤਾਂ ਵਿੱਚ ਚੇਤਨਾ ਦੀ ਗੱਲ ਆਉਂਦੀ ਹੈ। ਇਹ ਦੇਖਣ ਵਿੱਚ ਆਇਆ ਹੈ ਕਿ ਔਰਤਾਂ, ਬਾਬਿਆਂ ਦੇ ਡੇਰਿਆਂ ਦੀ ਭੀੜ ਦਾ ਵੱਡਾ ਹਿੱਸਾ ਹੁੰਦੀਆਂ ਹਨ। ਇਸ ਦੇ ਵੀ ਕਾਰਣ ਹਨ। ਆਦਮੀ ਤਾਂ ਬਾਹਰ ਘੁੰਮਦਾ ਫਿਰਦਾ, ਕਈ ਤਰ੍ਹਾਂ ਦੇ ਹੋਰ ਕੰਮਾਂ ਵਿੱਚ ਰੁੱਝ ਕੇ ਸਮਾਂ ਲੰਘਾ ਲੈਂਦਾ ਹੈ, ਨਸ਼ੇ ਵੀ ਕਰਦਾ ਹੈ, ਦਵਾਈ ਬੂਟੀ ਦਾ ਜੁਗਾੜ ਵੀ ਕਰ ਲੈਂਦਾ ਹੈ ਪਰ ਔਰਤਾਂ ਬਹੁਤ ਪੱਖਾਂ ਤੋਂ ਅਣਗੌਲੀਆਂ ਰਹਿੰਦੀਆ ਹਨ ਅਤੇ ਬਹੁਤ ਸਾਰੀਆਂ ਸਮੱਸਿਆਵਾਂ ਜੋ ਤਰਕਸ਼ੀਲ ਵੀ ਹੱਲ ਕਰਦੇ ਹਨ, ਉਹ ਵੀ ਔਰਤਾਂ ਨਾਲ ਹੀ ਸਬੰਧਤ ਹਨ। ਭਾਵੇਂ ਉਹ ਖ਼ੂਨ ਦੇ ਛਿੱਟੇ ਪੈਣ ਦੀ ਘਟਨਾ ਹੋਵੇ ਜਾਂ ਕਿਸੇ ਕੁੜੀ ਦੇ ਦੰਦਲਾਂ ਦਾ ਪੈਣਾ।

ਦੂਜਾ ਮੁੱਦਾ ਸਮਾਜਿਕ ਨਾਬਰਾਬਰੀ ਦਾ ਹੈ, ਜਿਸ ਵਿੱਚ ਜਾਤ ਬਰਾਦਰੀ ਦਾ ਪਾੜਾ ਵੀ ਸ਼ਾਮਲ ਹੈ। ਦਲਿਤ ਆਪਣੀ ਵਿਸ਼ੇਸ਼ ਸਥਿਤੀ ਕਾਰਣ ਦੋਹਰੀ ਮਾਰ ਦਾ ਸ਼ਿਕਾਰ ਹੁੰਦੇ ਆ ਰਹੇ ਹਨ। ਉਸ ਵਰਗ ਨੂੰ ਵੀ ਵਿਗਿਆਨਕ ਸੋਚ ਨਾਲ ਲੈਸ ਕਰਨ ਦੀ ਲੋੜ ਹੈ ਜੋ ਝੂਠੇ ਸਿਆਸੀ ਸਬਜ਼ਬਾਗਾਂ ਦੇ ਛਲਾਵਿਆਂ 'ਚ ਫ਼ਸੇ ਹੋਏ ਹਨ।

ਤੀਸਰਾ ਮੁੱਦਾ ਵਾਤਾਵਰਣ ਦੀ ਬਰਬਾਦੀ ਦਾ ਹੈ ਜੋ ਪੂਰੇ ਮਨੁੱਖੀ ਵਿਕਾਸ ਉੱਪਰ ਪ੍ਰਸ਼ਨ ਚਿੰਨ੍ਹ ਲਗਾ ਰਿਹਾ ਹੈ। ਕਦੇ

*ਬਾਕੀ ਸਫ਼ਾ 41 'ਤੇ...*

## ਹਵਾ 'ਚ ਲਿਖੇ ਹਰਫ਼

* ਮੈਂ ਵਗਿਆ ਹਾਂ ਤਾਂ ਦਰਿਆ ਬਣ ਕੇ,
ਖੇਤ ਸਿੰਜੇ ਨੇ।
ਜੇ ਮੈਂ ਰਹਿੰਦਾ ਰੁਕਿਆ ਤਾਂ,
ਰੇਤ ਨੇ ਹੀ ਪੀ ਲਿਆ ਹੁੰਦਾ।

**ਬੂਟਾ ਸਿੰਘ ਵਾਕਫ਼, 94642-18261**

ਜੋ ਸਾਮਨੇ ਰਹਿਤੇ ਹੈਂ, ਉਨ੍ਹੇਂ ਬੁਰਾ ਕਹਿਤੇ ਹੈਂ ਲੋਗ,
ਜੋ ਦੇਖਾ ਨਹੀਂ ਉਸੇ 'ਖੁਦਾ' ਕਹਿਤੇ ਹੈਂ,

**ਦਿਲਪ੍ਰੀਤ, 94656-44059**

'ਸੁਪਨੇ ਉਹ ਨਹੀਂ ਜੋ ਤੁਸੀਂ ਨੀਂਦ 'ਚ ਵੇਖਦੇ ਹੋ, ਸਗੋਂ ਸੁਪਨੇ ਉਹ ਹਨ ਜੋ ਤੁਹਾਨੂੰ ਸੌਣ ਨਹੀਂ ਦਿੰਦੇ।'

**-ਏ.ਪੀ.ਜੇ.ਅਬੁਲ ਕਲਾਮ**
**ਪਰਮਿੰਦਰ, 99886-12652**

ਐ ਬੰਦੇ ਅਕੇਲਾ ਚਲਨੇ ਸੇ ਨਾ ਡਰ,
ਅਕੇਲੇ ਚਲਨੇ ਵਾਲੋਂ ਕੇ ਪੀਛੇ ਹੀ ਕਾਫ਼ਲੇ ਹੋਤੇ ਹੈਂ।

**ਰਾਜ ਸਰਦੂਲਗੜ੍ਹ, 98884-24435**

ਮੜ੍ਹੀ ਮਸਾਣਾਂ ਪੂਜੀ ਜਾਵੇਂ, ਮਨ ਵਿੱਚ ਤੇਰੇ ਚੋਰ,
ਵਿਹਲੜ ਬਾਬੇ ਪਾ ਦੇਣਾ ਏਂ, ਰਾਹ ਤੈਨੂੰ ਕੋਈ ਹੋਰ।
ਜੋ ਵੀ ਮਿਲਣਾ, ਬੱਸ ਮਿਲਣਾ ਹੈ, ਕਿਰਤ ਤੇਰੀ ਦੇ ਜੋਰ।

**ਰੀਤਾ ਸਿੰਗਲਾ, ਹੀਰੋ ਕਲਾਂ 98723-14857**

ਪੱਤਾ ਭੀ ਹਿਲਤਾ ਹੈ ਤੋ ਉਸਕੀ ਰਜ਼ਾ ਸੇ,
ਫਿਰ ਭੀ ਬੰਦਾ ਗੁਨਾਹਗਾਰ ਹੈ,
ਮਾਲੂਮ ਨਹੀਂ ਕਿਉਂ ?

* **94634-37141**

ਏਕ ਤਿਨਕਾ ਹੂੰ, ਕੁਛ ਭੀ ਨਹੀਂ ਹੈ ਅਹਿਮੀਅਤ ਮੇਰੀ,
ਡੂਬਨੇ ਵਾਲੋਂ ਕੋ ਲੇਕਿਨ ਆਸਰਾ ਦੇਤਾ ਹੂੰ ਮੈਂ।

**ਅਮਰਜੀਤ ਢਿੱਲੋਂ, 94171-20427**

* ਡੁੱਬਦੇ ਹੋਏ ਸੂਰਜ ਨੇ ਪੁੱਛਿਆ:
ਹੈ ਕੋਈ ਜੋ ਮੇਰੀ ਜਗ੍ਹਾ ਲੈ ਸਕੇ,
ਇੱਕ ਨਿੱਕੇ ਜਿਹੇ ਦੀਵੇ ਨੇ ਕਿਹਾ:
ਮੈਂ ਕੋਸ਼ਿਸ਼ ਕਰਾਂਗਾ।

**ਵਰਿੰਦਰ ਦੀਵਾਨਾ, 94645-56699**

ਇੱਕ ਸ਼ਹਿਦ ਦੀ ਮੱਖੀ 500 ਗ੍ਰਾਮ ਸ਼ਹਿਦ ਲੈਣ ਲਈ 2 ਮਿਲੀਅਨ ਫੁੱਲਾਂ ਦਾ ਰਸ ਲੈਂਦੀ ਹੈ। ਇਸ ਲਈ ਬੰਦੇ ਦਾ ਕੰਮ ਉਨ੍ਹਾਂ ਦੇ ਮੁਕਾਬਲੇ ਕਿਤੇ ਨਹੀਂ ਖੜ੍ਹਦਾ।

**ਜਸਵੰਤ ਮੁਹਾਲੀ, 98555-30721**

* 'ਜਥੇਦਾਰ' ਤਾਂ ਲਿਫ਼ਾਫ਼ੇ ਵਿੱਚੋਂ ਜੰਮਦੇ,
ਸਤਿਨਾਮ ਬੋਲ ਸੰਗਤੇ...
* ਪੱਗਾਂ ਲੱਥੀਆਂ ਵਿਧਾਨ ਸਭਾ ਹਿੱਲ ਗੀ,
'ਅਮਨ' ਨੂੰ ਹੋਇਆ ਖ਼ਤਰਾ।

**ਜਗਸੀਰ ਜੀਦਾ, 94173-33203**

ਸੁਪਨੇ ਅਤੇ ਆਦਰਸ਼ ਵਿੱਚ ਇਹੋ ਫਰਕ ਹੁੰਦਾ ਹੈ: ਸੁਪਨਾ ਲੈਣ ਲਈ ਡੂੰਘੀ ਨੀਂਦ ਦੀ ਲੋੜ ਹੁੰਦੀ ਹੈ ਜਦੋਂ ਕਿ ਆਦਰਸ਼ ਦੀ ਪ੍ਰਾਪਤੀ ਲਈ ਨੀਂਦ ਉੱਡ ਜਾਂਦੀ ਹੈ।

* **98720-00981**

ਇਸ ਹਨੇਰੇ ਤੇ ਵਿਸ਼ਵਾਸ ਭੋਰਾ ਨਹੀਂ,
ਜਾਗਦੇ ਖੁਦ ਰਹੋ ਤੇ ਜਗਾਉਂਦੇ ਰਹੋ।
ਹਰ ਸੁਬ੍ਹਾ ਦੇ ਸਵਾਗਤ ਲਈ 'ਰੌਸ਼ਨਾਂ',
ਰਾਤ ਭਰ ਗੀਤ ਸੂਰਜ ਦੇ ਗਾਉਂਦੇ ਰਹੋ।

* **ਗੁਰਦਿਆਲ ਰੌਸ਼ਨ**

ਨੇ ਜਿਉਂ-ਜਿਉਂ ਉਲਝਦੇ ਮਸਲੇ,
ਇਹ ਤਿਉਂ-ਤਿਉਂ ਮੁਸਕੁਰਾਉਂਦੀ ਹੈ
ਸਿਆਸਤ ਮਸਲਿਆਂ ਦੇ ਸਿਰ 'ਤੇ ਹੀ,
ਸੱਤਾ 'ਚ ਆਉਂਦੀ ਹੈ

* **ਹਰਦਿਆਲ ਸਾਗਰ**

**ਤੁਸੀਂ ਵੀ ਇਸ ਕਾਲਮ ਵਿੱਚ ਐੱਸ.ਐੱਮ.ਐੱਸ. ਰਾਹੀਂ ਸੰਦੇਸ਼ ਭੇਜ ਕੇ ਕਾਫ਼ਲੇ 'ਚ ਸ਼ਾਮਲ ਹੋ ਸਕਦੇ ਹੋ। ਤੁਹਾਡੇ ਸੰਦੇਸ਼ ਦਾ ਸੰਬਧ ਵਿਵੇਕ ਤੇ ਤਰਕਸ਼ੀਲਤਾ ਨਾਲ ਹੋਣਾ ਲਾਜ਼ਮੀ ਹੈ। *95010-62085, *94174-27538**



### ਏਡਜ਼ ਖਿਲਾਫ਼ ਅਹਿਮ ਸਫ਼ਲਤਾ:

ਵਿਗਿਆਨੀਆਂ ਦਾ ਕਹਿਣਾ ਹੈ ਕਿ ਉਨ੍ਹਾਂ ਅਜਿਹਾ ਟੀਕਾ ਬਣਾ ਲਿਆ ਹੈ ਜਿਹੜਾ ਏਡਜ਼ ਫ਼ੈਲਾਉਣ ਵਾਲੇ ਵਾਇਰਸ ਐੱਚ.ਆਈ.ਵੀ. ਦੇ ਖ਼ਤਰੇ ਨੂੰ 30 ਪ੍ਰਤੀਸ਼ਤ ਘੱਟ ਕਰ ਦੇਵੇਗਾ। ਥਾਈਲੈਂਡ ਵਿੱਚ ਆਪਣੀ ਇੱਛਾ ਨਾਲ ਅੱਗੇ ਆਏ 16 ਹਜ਼ਾਰ ਲੋਕਾਂ ਤੇ ਇਸ ਟੀਕੇ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਸਾਰੀ ਖ਼ੋਜ ਲਈ ਪੈਸਾ ਅਮਰੀਕੀ ਸੈਨਾ ਵੱਲੋਂ ਦਿੱਤਾ ਗਿਆ। ਏਡਜ਼ ਦੇ ਖ਼ੇਤਰ ਵਿੱਚ ਕੰਮ ਕਰਨ ਵਾਲੇ ਜਾਣਕਾਰਾਂ ਨੇ ਇਸ ਖ਼ੋਜ ਨੂੰ ਇਤਿਹਾਸਕ ਮੀਲ ਪੱਥਰ ਦੱਸਿਆ ਹੈ। ਲੈਂਸੇਟ ਮੈਡੀਕਲ ਜਨਰਲ ਦੇ ਸੰਪਾਦਕ ਡਾ. ਰਿਚਰਡ ਹਰਟਨ ਦਾ ਕਹਿਣਾ ਹੈ ਕਿ ਇਸ ਟੀਕੇ ਦੀ ਖ਼ੋਜ ਕਾਫ਼ੀ ਉਤਸ਼ਾਹਜਨਕ ਹੈ। ਇਸ ਨਾਲ ਕੁਝ ਸ਼ੰਕਿਆਂ ਦੇ ਨਾਲ ਹੀ ਸਹੀ ਪ੍ਰੰਤੂ ਉਮੀਦ ਵਧਦੀ ਹੈ। ਏਡਜ਼ ਦੇ ਇਲਾਜ ਲਈ ਏਨੇ ਜ਼ਿਆਦਾ ਲੋਕਾਂ ਤੇ ਪਹਿਲੀ ਵਾਰ ਇਸ ਤਰ੍ਹਾਂ ਦਾ ਪ੍ਰਯੋਗ ਹੋਇਆ ਹੈ ਤੇ ਪਹਿਲੀ



## ਖੋਜ ਖ਼ਬਰ

ਵਾਰ ਹੀ ਸਹੀ ਅਰਥਾਂ 'ਚ ਇਹ ਉਮੀਦ ਜਾਗੀ ਹੈ ਕਿ ਏਡਜ਼ ਦਾ ਇੱਕ ਸੰਪੂਰਨ ਟੀਕਾ ਬਣਾਇਆ ਜਾ ਸਕਦਾ ਹੈ। ਇਹ ਮੰਨਿਆ ਜਾ ਰਿਹਾ ਹੈ ਕਿ ਇਹ ਟੀਕਾ ਐੱਚ.ਆਈ.ਵੀ. ਹਮਲੇ ਦੇ ਖ਼ਤਰੇ ਨੂੰ ਖ਼ਤਮ ਕਰਨ ਵਿੱਚ 31.2 ਪ੍ਰਤੀਸ਼ਤ ਕਾਰਗਰ ਹੈ। ਇਸ ਟੀਕੇ ਨਾਲ ਦੁਨੀਆਂ ਭਰ ਵਿੱਚ ਚੱਲ ਰਹੇ ਖ਼ੋਜ ਕਾਰਜਾਂ ਨੂੰ ਮਦਦ ਮਿਲੇਗੀ ਜਿੱਥੇ ਏਡਜ਼ ਦੇ ਇਲਾਜ ਲਈ ਇੱਕ ਪੂਰੀ ਤਰ੍ਹਾਂ ਦਾ ਕਾਰਗਰ ਟੀਕਾ ਬਣਾਉਣ ਦੀਆਂ ਕੋਸ਼ਿਸ਼ਾਂ ਚੱਲ ਰਹੀਆਂ ਹਨ। ਇੱਥੇ ਇਹ ਵਰਨਣਯੋਗ ਹੈ ਕਿ ਪੂਰੀ ਦੁਨੀਆਂ ਵਿੱਚ ਤਿੰਨ ਕਰੋੜ 30 ਲੱਖ ਲੋਕ ਐੱਚ.ਆਈ.ਵੀ. ਤੋਂ ਪੀੜਿਤ ਹਨ।

### ਵੱਡੀ ਉਮਰ ਦੇ ਲੋਕਾਂ ਲਈ ਖ਼ਾਸ ਕੰਪਿਊਟਰ

ਬਜ਼ਾਰ ਵਿੱਚ ਨਿੱਤ ਨਵੇਂ ਕੰਪਿਊਟਰ ਆਉਂਦੇ ਹਨ ਪ੍ਰੰਤੂ ਪਿਛਲੇ ਦਿਨੀਂ 'ਸਿੰਪਲਸਿਟੀ' ਨਾਂ ਦਾ ਇੱਕ ਕੰਪਿਊਟਰ ਮਾਰਕਿਟ ਵਿੱਚ ਆਇਆ ਹੈ ਜਿਹੜਾ ਵੱਡੀ ਉਮਰ ਦੇ ਉਨ੍ਹਾਂ ਲੋਕਾਂ ਲਈ ਬਣਾਇਆ ਗਿਆ ਹੈ ਜਿਹੜੇ ਕੰਪਿਊਟਰ ਤੇ ਇੰਟਰਨੈੱਟ ਦੀ ਦੁਨੀਆਂ ਤੋਂ ਪਾਸੇ ਰਹਿ ਗਏ ਸਨ। ਸਿੰਪਲਸਿਟੀ ਕੰਪਿਊਟਰ ਕੰਪਨੀ ਦਾ ਕਹਿਣਾ ਹੈ ਕਿ ਕੰਪਿਊਟਰ ਤਕਨਾਲੋਜੀ ਦੀ ਜਟਿਲਤਾ ਨੇ ਹੀ ਇਨ੍ਹਾਂ ਲੋਕਾਂ ਨੂੰ ਇਸ ਤੋਂ ਦੂਰ ਰੱਖਿਆ ਹੈ। ਇਸ ਨਵੇਂ ਕੰਪਿਊਟਰ ਦੇ ਕੇਵਲ 6 ਬਟਨ ਹਨ ਜੋ ਉਨ੍ਹਾਂ ਨੂੰ ਈ-ਮੇਲ ਤੇ ਚੈਟ ਵਰਗੇ ਸਧਾਰਣ ਕੰਮ ਕਰਨ ਵਰਗੇ ਨਿਰਦੇਸ਼ ਦਿੰਦੇ ਹਨ ਅਤੇ ਕੰਪਿਊਟਰ ਵਰਤਣ ਦਾ 17 ਵੀਡੀਓ ਪਾਠ ਹਨ। ਇੰਗਲੈਂਡ ਦੇ ਸਰਕਾਰੀ ਅੰਕੜੇ ਦਸਦੇ ਹਨ ਕਿ ਇੱਥੋਂ ਦੇ 65 ਤੋਂ ਜ਼ਿਆਦਾ ਉਮਰ ਵਾਲੇ 60 ਲੱਖ ਲੋਕਾਂ ਨੇ ਕਦੇ ਇੰਟਰਨੈੱਟ ਦਾ ਇਸਤੇਮਾਲ ਨਹੀਂ ਕੀਤਾ। ਜੇਕਰ ਇੰਗਲੈਂਡ ਵਰਗੇ ਦੇਸ਼ ਵਿੱਚ ਵੱਡੀ ਉਮਰ ਦੇ ਲੋਕਾਂ ਦੀ ਕੰਪਿਊਟਰ ਦੀ ਵਰਤੋਂ ਸੰਬੰਧੀ ਇਹ ਸਥਿਤੀ ਹੈ ਤਾਂ ਭਾਰਤ ਵਰਗੇ ਦੇਸ਼ਾਂ 'ਚ ਕੀ ਸਥਿਤੀ ਹੋਵੇਗੀ ਇਹ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਸ ਕੰਪਿਊਟਰ ਦਾ ਮੁੱਲ 450 ਤੋਂ 750 ਅਮਰੀਕੀ ਡਾਲਰ ਦੇ ਵਿਚਕਾਰ ਹੈ।

### ਚੰਦਰਮਾ ਤੇ ਮਿਲੀ ਸਭ ਤੋਂ ਠੰਡੀ ਜਗ੍ਹਾ

ਅਮਰੀਕੀ ਪੁਲਾੜ ਖ਼ੋਜੀਆਂ ਦੀ ਜਾਂਚ ਤੋਂ ਪਤਾ ਲੱਗਾ ਹੈ ਕਿ ਸੂਰਜੀ ਮੰਡਲ ਦੀ ਸਭ ਤੋਂ ਠੰਡੀ ਜਗ੍ਹਾ ਸ਼ਾਇਦ ਚੰਦ ਤੇ ਹੈ। ਅਮਰੀਕੀ ਪੁਲਾੜ ਏਜੰਸੀ ਨਾਸਾ ਦੀ ਖੋਜੀ ਟੋਲੀ ਨੇ ਚੰਦ ਤੇ ਮੌਜੂਦ ਟੋਇਆਂ ਦੀ ਜਾਂਚ-ਪੜਤਾਲ ਲਈ 'ਡਿਵਾਈਨਰ' ਨਾਂ ਦੇ ਉਪਕਰਨ ਦੀ ਵਰਤੋਂ ਕੀਤੀ।

ਇਸ ਦੌਰਾਨ ਪਤਾ ਚੱਲਿਆ ਕਿ ਸਰਦੀਆਂ ਦੇ ਅੱਧ ਵਿੱਚ ਉੱਤਰੀ ਧਰੁਵ ਖ਼ੇਤਰ ਦੇ ਸਭ ਤੋਂ ਠੰਡੇ ਟੋਏ ਦਾ ਤਾਪਮਾਨ ਰਾਤ ਨੂੰ ਡਿੱਗ ਕੇ 249° ਸੈਲਸੀਅਸ ਤੱਕ ਪਹੁੰਚ ਜਾਂਦਾ ਹੈ। **ਸਭ ਤੋਂ ਗਰਮ:** ਕੈਲੇਫੋਰਨੀਆ ਯੂਨੀਵਰਸਿਟੀ ਦੇ ਪ੍ਰੋਫੈਸਰ ਤੇ 'ਡਿਵਾਈਨਰ' ਦੇ ਮੁੱਖ ਖੋਜ ਕਰਤਾ ਡੇਵਿਡ ਪੇਜੀ ਕਹਿੰਦੇ ਹਨ, 'ਸੂਰਜੀ ਮੰਡਲ ਦਾ ਸਭ ਤੋਂ ਗਰਮ ਵਾਤਾਵਰਣ ਵੀ ਚੰਦਰਮਾ ਤੇ ਹੀ ਹੈ' ਉਹ ਕਹਿੰਦੇ ਹਨ, 'ਦੁਪਹਿਰ ਦੇ ਸਮੇਂ ਚੰਦਰਮਾ ਦੀ ਭੂ ਮੱਧ ਰੇਖਾ ਤੇ ਤਾਪਮਾਨ ਵਧ ਕੇ 127° ਸੈਲਸੀਅਸ ਤੱਕ ਪਹੁੰਚ ਜਾਂਦਾ ਹੈ ਅਤੇ ਰਾਤ ਨੂੰ ਧਰੁਵ ਵੀ ਕਾਫ਼ੀ ਠੰਡੇ ਹੋ ਜਾਂਦੇ ਹਨ।'

ਪ੍ਰੋਫੈਸਰ ਪੇਜੀ ਨੇ 'ਡਿਵਾਈਨਰ' ਵੱਲੋਂ ਭੇਜੀਆਂ ਗਈਆਂ ਤਾਜ਼ਾ ਜਾਣਕਾਰੀਆਂ ਨੂੰ ਸਨਫਰਾਂਸਿਸਕੋ ਵਿੱਚ ਹੋਈ ਅਮਰੀਕੀ ਜਿਓਫਿਜ਼ੀਕਲ ਯੂਨੀਅਨ ਦੀ ਬੈਠਕ ਵਿੱਚ ਸਾਂਝਾ ਕਤੀਤਾ। ਇਹ ਬੈਠਕ ਦੁਨੀਆਂ ਦੇ ਭੂ ਵਿਗਿਆਨੀਆਂ ਦਾ ਸਭ ਤੋਂ ਵੱਡੀ ਇਕੱਤਰਤਾ ਹੁੰਦੀ। 'ਡਿਵਾਈਨਰ' ਨੇ ਦੱਖਣੀ ਗੋਲਾਅਰਧ ਦੇ ਸਭ ਤੋਂ ਹਨੇਰੇ ਟੋਏ ਵਿੱਚ ਗਰਮੀਆਂ ਦੌਰਾਨ ਸਾਰਿਆਂ ਨਾਲੋਂ ਘੱਟ ਤਾਪਮਾਨ −238° ਸੈਲਸੀਅਸ ਰਿਕਾਰਡ ਕੀਤਾ ਪਰ ਉੱਤਰੀ ਧਰੁਵ ਤੇ ਇਹ 249° ਸੈਲਸੀਅਸ ਸੀ। ਪ੍ਰੋ.ਪੇਜੀ ਨੇ ਕਿਹਾ ਕਿ ਤੁਸੀਂ ਕਿਸੇ ਵੀ ਚੀਜ਼ ਦੇ ਊਰਜਾ ਸ੍ਰੋਤਾਂ ਨੂੰ ਮਿਟਾ ਕੇ ਉਸ ਨੂੰ ਇਸੇ ਤਰ੍ਹਾਂ ਠੰਡਾ ਬਣਾ ਸਕਦੇ ਹੋ। ਚੰਦਰਮਾ ਦੇ ਧਰੁਵਾਂ ਤੇ ਬਣੇ ਇਨ੍ਹਾਂ ਟੋਇਆਂ ਵਿੱਚ ਪ੍ਰਤੱਖ ਤੇ ਅਪ੍ਰਤੱਖ ਰੂਪ 'ਚ ਵੀ ਸੂਰਜ ਦੀ ਰੌਸ਼ਨੀ ਨਹੀਂ ਪਹੁੰਚਦੀ।

## ਖ਼ਬਰ ਹੈ ਕਿ...

### ਧਰਮ ਗੁਰੂ ਹੀ ਨਿੱਕਲਿਆ ਕਾਤਲ

ਨਵਾਂ ਸ਼ਹਿਰ ਪੁਲਿਸ ਨੇ ਬੀਤੇ ਦਿਨੀਂ ਹੋਏ ਕਵਿਤਾ ਰਾਣੀ ਦੇ ਕਤਲ ਦੀ ਗੁੱਥੀ ਸੁਲਝਾਉਣ ਦਾ ਦਾਅਵਾ ਕੀਤਾ ਹੈ, ਜਿਸ ਦਾ ਪਤੀ ਅਤੇ ਦੋਵੇਂ ਲੜਕੇ ਵਿਦੇਸ਼ ਵਿੱਚ ਸਨ। ਉਹ ਆਪਣੇ ਘਰ ਇਕੱਲੀ ਰਹਿੰਦੀ ਸੀ।

ਇਸ ਅੰਨ੍ਹੇ ਕਤਲ ਦੀ ਗੁੱਥੀ ਸੂਚਨਾ ਤੋਂ 4 ਦਿਨ ਬਾਅਦ ਹੀ ਸੁਲਝਾ ਲਈ ਗਈ ਅਤੇ ਦੋਸ਼ੀ ਸਤਿੰਦਰ ਕੁਮਾਰ (ਸੁਵਾਮੀ ਸਚਿਦਾਨੰਦ) ਪੁੱਤਰ ਤਿਲਕ ਰਾਜ ਵਾਸੀ ਮੁਹੱਲਾ ਧਰਮੂਪੁਰਾ ਕਾਦੀਆਂ ਜਿਲ੍ਹਾ ਗੁਰਦਾਸਪੁਰ ਉਮਰੀ ਕਰੀਬ 40 ਸਾਲ, ਹਾਲ ਵਾਸੀ ਬੱਕਰਖਾਨਾ ਰੋਡ ਨਵਾਂ ਸ਼ਹਿਰ ਨੂੰ ਗ੍ਰਿਫ਼ਤਾਰ ਕਰਨ ਵਿੱਚ ਸਫ਼ਲਤਾ ਹਾਸਲ ਕੀਤੀ। ਦੋਸ਼ੀ ਸਤਿੰਦਰ ਕੁਮਾਰ ਜੋ ਕਿ 1990 ਤੋਂ ਹੀ ਆਪਣੇ-ਆਪ ਨੂੰ ਲੋਕਾਂ ਵਿੱਚ ਧਾਰਮਿਕ ਪ੍ਰਚਾਰਤ ਕਰਦਾ ਆ ਰਿਹਾ ਹੈ ਤੇ ਜਿਸ ਨੇ ਆਪਣਾ ਨਾਂਅ ਸਵਾਮੀ ਸਚਿਦਾਨੰਦ ਰੱਖਿਆ ਹੋਇਆ ਹੈ ਤੇ ਭਗਵਾਂ ਚੋਲਾ ਪਹਿਨਦਾ ਹੈ। ਉਹ ਲੋਕਾਂ ਨੂੰ ਜਜ਼ਬਾਤੀ ਕਰਕੇ ਠੱਗੀਆਂ ਮਾਰਨ ਦਾ ਕੰਮ ਕਰਦਾ ਹੈ। ਇਸ ਨੇ ਮ੍ਰਿਤਕ ਕਵਿਤਾ ਰਾਣੀ ਨੂੰ ਵੀ ਧਾਰਮਿਕ ਤੌਰ 'ਤੇ ਜਜ਼ਬਾਤੀ ਕਰਕੇ ਉਸ ਤੋਂ ਪਿਛਲੇ 6 ਮਹੀਨਿਆਂ ਵਿੱਚ 4 ਲੱਖ ਰੁਪਏ ਠੱਗ ਲਏ ਸਨ। ਕਰੀਬ ਡੇਢ ਮਹੀਨਾ ਪਹਿਲਾਂ ਜਦੋਂ ਕਵਿਤਾ ਰਾਣੀ ਨੂੰ ਇਸ ਦੀ ਅਸਲੀਅਤ ਦਾ ਪਤਾ ਲੱਗਾ ਕਿ ਇਹ ਵਿਅਕਤੀ ਥਾਣਾ ਕਾਦੀਆਂ ਵਿੱਚ ਭਗੌੜਾ ਹੈ, ਉਸਨੇ ਲੜਕੇ ਦੀ ਸ਼ਾਦੀ ਕਰਕੇ ਸੁਆਮੀ ਤੋਂ ਪੈਸੇ ਵਾਪਸ ਲੈਣ ਦੀ ਮੰਗੀ ਕੀਤੀ ਤੇ ਕਿਹਾ ਕਿ ਜੇਕਰ ਜਲਦੀ ਪੈਸੇ ਵਾਪਸ ਨਾ ਦਿੱਤੇ ਤਾਂ ਉਹ ਇਸ ਦੀ ਅਸਲੀਅਤ ਪੁਲਿਸ ਨੂੰ ਦੱਸ ਦੇਵੇਗੀ, ਜਿਸ ਕਾਰਨ ਸਵਾਮੀ ਸਚਿਦਾਨੰਦ ਨੇ ਆਪਣੀ ਅਸਲੀਅਤ ਦਾ ਪਰਦਾਫਾਸ਼ ਹੋਣ ਦੇ ਡਰ ਕਾਰਨ, ਪਹਿਲਾਂ ਤੋਂ ਹੀ ਸੋਚੀ-ਸਮਝੀ ਸਕੀਮ ਤਹਿਤ ਕਵਿਤਾ ਰਾਣੀ ਦੀ ਮੌਤ ਤੋਂ ਬਾਅਦ ਸਵਾਮੀ ਨੇ ਉਸਦੇ ਵਾਲ ਖਿਲਾਰ ਦਿੱਤੇ। ਤਾਂ ਜੋ ਪੁਲਿਸ ਦੀ ਪਕੜ ਵਿੱਚ ਨਾ ਆ ਸਕੇ। ਇਸ ਦੇ ਖਿਲਾਫ਼ ਪਹਿਲਾਂ ਵੀ ਕਈ ਮੁਕੱਦਮੇ ਦਰਜ ਹਨ।

### ਲੋਕਾਂ ਦਾ ਭਵਿੱਖ ਦੱਸਣ ਵਾਲੇ ਆਪਣੇ ਭਵਿੱਖ ਪ੍ਰਤੀ ਫ਼ਿਕਰਮੰਦ

**ਜਗਰਾਉਂ : 19 ਨਵੰਬਰ, ਜਸਬੀਰ ਸ਼ੇਤਰਾ:** ਲੋਕਾਂ ਦਾ ਭਵਿੱਖ ਦੱਸਣ ਅਤੇ ਉਹਨਾਂ ਦੀ ਹਰ ਸਮੱਸਿਆ ਦਾ ਹੱਲ ਦੇ ਦਾਅਵੇ ਕਰਨ ਵਾਲੇ ਤਾਂਤਰਿਕਾਂ-ਜੋਤਸ਼ੀਆਂ ਦਾ ਆਪਣਾ ਭਵਿੱਖ ਹੁਣ ਖਤਰੇ 'ਚ ਪੈ ਗਿਆ ਹੈ। ਸ਼ਹਿਰ 'ਚ ਵੱਡੇ-ਵੱਡੇ ਬੋਰਡ ਅਤੇ ਹੋਰ ਇਸ਼ਤਿਹਾਰਬਾਜੀ ਰਾਹੀਂ ਲੋਕਾ ਨੂੰ ਗੁੰਮਰਾਹ ਕਰਦੇ, ਉਹਨਾਂ ਦਾ ਭਵਿੱਖ ਸੁਰੱਖਿਅਤ ਕਰਨ ਅਤੇ ਦੁਸ਼ਮਣਾਂ ਨੂੰ ਮਾਰ-ਮੁਕਾਉਣ ਦੇ ਦਾਅਵੇ ਕਰਨ ਵਾਲੇ ਅਜਿਹੇ ਤਾਂਤਰਿਕਾਂ ਤੇ ਠੱਗ ਜੋਤਸ਼ੀਆਂ ਨੂੰ ਪੁਲਿਸ ਚੌਂਕੀ 'ਚ ਸੱਦ ਕੇ ਇੱਕ ਹਫ਼ਤੇ ਅੰਦਰ ਬੋਰੀਆ ਬਿਸਤਰਾ ਬੰਨ੍ਹ ਲੈਣ ਲਈ ਕਹਿ ਦਿੱਤਾ ਗਿਆ। ਪੁਲਿਸ ਜਿਲ੍ਹਾ ਲੁਧਿਆਣਾ ਦਿਹਾਤੀ ਦੇ ਮੁਖੀ ਹਰਿੰਦਰ ਸਿੰਘ ਚਾਹਲ ਦੀਆਂ ਹਦਾਇਤਾਂ 'ਤੇ ਅੱਜ ਅੱਡਾ ਰਾਏਕੋਟ ਚੌਂਕੀ ਦੇ ਇੰਚਾਰਜ ਬਲਵੰਤ ਸਿੰਘ ਨੇ ਸ਼ਹਿਰ ਦੇ ਤਾਂਤਰਿਕਾਂ ਨੂੰ ਸੱਦਿਆ ਅਤੇ ਆਪਣੇ ਕਾਲੇ ਇਲਮ ਨੂੰ ਦਿਖਾਉਣ ਲਈ ਕਿਹਾ। ਇੰਨੀ ਦੇਰ ਸੀ ਕਿ ਇਹਨਾਂ ਤਾਂਤਰਿਕਾਂ ਦੇ ਪਸੀਨੇ ਛੁੱਟ ਗਏ। ਉਹਨਾਂ ਕਬੂਲ ਕਰ ਲਿਆ ਕਿ ਉਹਨਾਂ ਕੋਲ ਕੋਈ ਕਾਲਾ ਇਲਮ, ਦੁਸ਼ਮਣਾਂ ਨੂੰ ਕਾਬੂ ਕਰਨ ਦੀ ਸ਼ਕਤੀ ਨਹੀਂ ਹੈ। ਉਹਨਾਂ ਕਿਹਾ ਕਿ ਲੋਕ ਹੀ ਆਪਣੀਆਂ ਸਮੱਸਿਆਵਾਂ 'ਚ ਘਿਰੇ ਹੋਣ ਕਰਕੇ ਉਹਨਾਂ ਕੋਲ ਠੱਗ ਹੋਣ ਨੂੰ ਆਉਂਦੇ ਹਨ। ਇਸ 'ਤੇ ਚੌਂਕੀ ਇੰਚਾਰਜ ਨੇ ਉਹਨਾਂ ਨੂੰ ਸਾਫ਼ ਸ਼ਬਦਾਂ 'ਚ ਆਖ ਦਿੱਤਾ ਕਿ ਇੱਕ ਹਫ਼ਤੇ ਦੇ ਅੰਦਰ ਉਹ ਸ਼ਹਿਰ 'ਚੋਂ ਤਿੱਤਰ ਹੋ ਜਾਣ ਨਹੀਂ ਤਾਂ ਬਣਦੀ ਕਾਨੂੰਨੀ ਕਾਰਵਾਈ ਹੋਵੇਗੀ। ਇਸ ਤਰ੍ਹਾਂ ਲੋਕਾਂ ਦਾ ਭਵਿੱਖ ਸੁਧਾਰਨ ਵਾਲੇ ਹੁਣ ਆਪਣੇ ਭਵਿੱਖ ਪ੍ਰਤੀ ਫਿਕਰਮੰਦ ਹੋ ਗਏ ਹਨ।

*ਦੇਸ਼ ਸੇਵਕ*

### ਤਾਂਤਰਿਕ ਦੇ ਕਹਿਣ ਤੇ ਚਾਚੇ ਨੇ ਭਤੀਜੀ ਦੀ ਬਲੀ ਦਿੱਤੀ

**ਐੱਨ.ਪੀ.ਸਿੰਘ, ਬੁਢਲਾਡਾ 20 ਦਸੰਬਰ:** ਥਾਣਾ ਪੁਲਿਸ ਬੁਢਲਾਡਾ ਦੇ ਮੁੱਖ ਅਫ਼ਸਰ ਗਮਦੂਰ ਸਿੰਘ ਨੇ ਅੱਜ ਤੋਂ 2 ਸਾਲ 8 ਮਹੀਨੇ ਪਹਿਲਾਂ 7 ਸਾਲਾ ਬੱਚੀ ਹਰਜੀਤ ਕੌਰ ਦੇ ਹੋਏ ਘਿਨਾਉਣੇ ਕਤਲ ਦੇ ਕੇਸ ਦੀ ਗੁੱਥੀ ਸੁਲਝਾਉਂਦਿਆਂ ਮ੍ਰਿਤਕ ਦੇ ਸਕੇ ਚਾਚੇ ਜਸਵੀਰ ਸਿੰਘ ਉਰਫ਼ ਪੱਪੀ ਨੂੰ ਗ੍ਰਿਫ਼ਤਾਰ ਕਰ ਲਿਆ ਹੈ। ਬੱਚੀ ਦਾ ਕਤਲ ਉਸ ਦੇ ਚਾਚੇ ਅਤੇ ਉਸ ਦੇ ਸਕੇ ਸਾਲੇ ਅਮਰੀਕ ਸਿੰਘ ਨੇ ਇਕ ਤਾਂਤਰਿਕ ਰਾਹੀਂ ਬਲੀ ਦੇਣ ਦੇ ਰੂਪ 'ਚ ਕੀਤਾ। ਐੱਸ.ਐੱਸ.ਪੀ. ਹਰਦਿਆਲ ਸਿੰਘ ਮਾਨ ਅਨੁਸਾਰ ਪਰਿਵਾਰ ਦਾ ਟਰਾਲੀਆਂ ਬਣਾਉਣ ਦਾ ਕਾਰੋਬਾਰ ਠੱਪ ਹੋ ਕੇ ਰਹਿ ਗਿਆ ਸੀ। ਆਪਣੇ ਕਾਰੋਬਾਰ ਨੂੰ ਮੁੜ ਲੀਹ ਤੇ ਲਿਆਉਣ ਦੇ ਚੱਕਰ ਵਿਚ ਪੀਰਖਾਨਾ ਵਿਖੇ ਰਹਿੰਦੇ ਇਕ ਤਾਂਤਰਿਕ ਮੀਆਂ ਲਾਡਾਂ ਵਾਸੀ ਖੀਵਾ ਕਲਾਂ ਨੇ ਉਨ੍ਹਾਂ ਨੂੰ ਬਾਲਗ ਬੱਚੀ ਦੀ ਬਲੀ ਦੇ ਕੇ ਉਸ ਦੇ ਰੁਕੇ ਹੋਏ ਕਾਰੋਬਾਰ ਨੂੰ ਮੁੜ ਕਾਮਯਾਬੀ ਵੱਲ ਵਧਣ ਦਾ ਭਰੋਸਾ ਦਿੱਤਾ ਸੀ।

ਪੰਜਾਬੀ ਟ੍ਰਿਬਿਊਨ





## ਹੁਣ 'ਬਾਪੂ' ਆਸਾ ਰਾਮ ਵੀ

ਹਿੰਦੂ ਮੱਤ ਦੇ ਪ੍ਰਮੁੱਖ ਸੰਤ ਮੰਨੇ ਜਾਂਦੇ ਬਾਪੂ ਆਸਾ ਰਾਮ ਦੇ ਵਿਰੁੱਧ ਇੱਕ ਹੋਰ ਮੁਕੱਦਮਾ ਦਰਜ ਹੋ ਗਿਆ ਹੈ। ਮੁਕੱਦਮੇ ਉਸ ਦੇ ਵਿਰੁੱਧ ਪਹਿਲਾਂ ਵੀ ਸਨ, ਪਰ ਇਹ ਵਧੇਰੇ ਸੰਗੀਨ ਹੈ। ਇਸ ਵਾਰ ਮਾਮਲਾ ਕਿਸੇ ਨੂੰ ਕਤਲ ਕਰਨ ਦੀ ਕੋਸ਼ਿਸ਼ ਦਾ ਹੈ। ਏਨੇ ਸੰਗੀਨ ਮਾਮਲੇ ਵਿੱਚ ਕਥਿਤ ਦੋਸ਼ੀ ਦੀ ਗ੍ਰਿਫ਼ਤਾਰੀ ਸਧਾਰਨ ਗੱਲ ਹੁੰਦੀ ਹੈ।

ਕਿਸੇ ਸਮੇਂ ਸਾਈਕਲਾਂ ਦੀ ਮੁਰੰਮਤ ਦਾ ਕੰਮ ਕਰਨ ਵਾਲਾ ਆਸੂ ਮੱਲ ਸਮਾਂ ਪਾ ਕੇ ਪਹਿਲਾਂ ਆਸਾ ਰਾਮ ਤੇ ਫਿਰ ਬਾਪੂ ਆਸਾ ਰਾਮ ਬਣ ਗਿਆ ਸੀ। ਇੱਕ ਖਾਸ ਕਿਸਮ ਦੀ ਰਾਜਨੀਤੀ ਵਾਲਿਆਂ ਨਾਲ ਮਿਲ ਕੇ ਚੱਲਣ ਕਾਰਨ ਇਸ ਦੀਆਂ ਸਰਗਰਮੀਆਂ ਵੀ ਵਧੀਆਂ ਤੇ ਆਸ਼ਰਮ ਦੀਆਂ ਸ਼ਾਖਾਵਾਂ ਵੀ। ਹੌਲੀ-ਹੌਲੀ ਇਹ ਬਹੁਤ ਮਹਿੰਗਾ ਕਥਾ-ਵਾਚਕ 'ਸੰਤ' ਬਣ ਗਿਆ। ਲੱਖਾਂ ਰੁਪਏ ਦੀ ਅਗਾਊਂ ਬੁੱਕਿੰਗ ਪਿੱਛੋਂ ਸ਼ਾਹੀ ਜਲੌਅ ਵਾਲੇ ਇਸ ਦੇ ਪੰਡਾਲ ਲੱਗਦੇ ਤੇ ਉਹਨਾਂ ਪੰਡਾਲਾਂ ਵਿੱਚ ਅੱਗੇ ਜਾਂ ਖ਼ਾਸ ਥਾਂ ਬੈਠਣ ਦੀ ਫ਼ੀਸ ਵੀ ਵੱਖਰੀ ਲੱਗਦੀ ਸੁਣੀ ਜਾਂਦੀ ਸੀ। ਜਦੋਂ ਇਸ ਦੀ ਮਹਿਮਾ ਸਿਖਰਾਂ ਉੱਤੇ ਪਹੁੰਚੀ ਹੋਈ ਸੀ, ਐਨ ਓਦੋਂ ਇਸ ਦੇ ਕਿਰਦਾਰ ਦੇ ਕਈ ਕਾਲੇ ਪੱਖ ਸਾਹਮਣੇ ਆਉਣ ਲੱਗ ਪਏ ਤੇ ਇਸ ਦੇ ਪੁੱਤਰ ਦੇ ਕਿਰਦਾਰ ਦੇ ਵੀ।

ਪਹਿਲਾਂ-ਪਹਿਲ ਮਾਮਲੇ ਦਬਾਅ ਦਿੱਤੇ ਜਾਂਦੇ ਰਹੇ,ਪਰ ਕੁਝ ਸਾਲ ਪਹਿਲਾਂ ਦੋ ਬੱਚਿਆਂ ਦਾ ਇਸ ਦੇ ਆਸ਼ਰਮ ਵਿੱਚ ਗਾਇਬ ਹੋਣਾ ਤੇ ਫਿਰ ਉਹਨਾਂ ਦੀਆਂ ਲਾਸ਼ਾਂ ਮਿਲਣ ਦਾ ਮਾਮਲਾ ਦਬਾਇਆ ਨਾ ਜਾ ਸਕਿਆ। ਆਸਾ ਰਾਮ ਨੇ ਬਥੇਰੇ ਪਰਦੇ ਪਾਉਣੇ ਚਾਹੇ, ਪਰ ਗੱਲ ਨਾ ਬਣੀ। ਓਨੀ ਦੇਰ ਨੂੰ ਉਸ ਦੇ ਦੂਜੇ ਆਸ਼ਰਮ 'ਚੋਂ ਬੱਚੇ ਗਾਇਬ ਹੋਏ ਤੇ ਫਿਰ ਲਾਸ਼ਾਂ ਮਿਲ ਗਈਆਂ। ਕੁਝ ਚਿਰ ਬਾਅਦ ਇੱਕ ਹੋਰ ਆਸ਼ਰਮ 'ਚੋਂ ਦੋ ਅਧਿਆਪਕਾਵਾਂ ਦੇ ਮਰਨ ਦੀ ਖਬਰ ਵੀ ਆ ਗਈ ਤੇ ਇਹ ਵੀ ਕਿ ਇਹਨਾਂ ਸਭਨਾਂ ਮੌਤਾਂ ਦਾ ਸੰਬੰਧ ਉਸ ਤੰਤਰ-ਮੰਤਰ ਦੀ ਕਿਰਿਆ ਨਾਲ ਹੈ, ਜੋ ਉਸ ਦਾ ਪੁੱਤਰ ਚਲਾਉਂਦਾ ਹੈ।

ਆਸਾ ਰਾਮ ਤੇ ਉਸਦੇ ਪੁੱਤਰ ਦੇ ਮਾਮਲੇ ਵਿੱਚ ਇੱਕ ਪਾਸੇ ਏਨੇ ਵਧਦੇ ਜਾ ਰਹੇ ਸਨ ਕਿ ਦਬਾਏ ਨਾ ਜਾ ਸਕਣ, ਦੂਜੇ ਪਾਸੇ ਉਸਦੇ ਇਸ਼ਾਰੇ ਉੱਤੇ ਉਸਦੇ ਚੇਲਿਆਂ ਨੇ ਪੱਤਰਕਾਰਾਂ ਉੱਤੇ ਹਮਲਾ ਕਰ ਦਿੱਤਾ। ਚੱਲ ਰਹੀ ਜਾਂਚ ਵਿੱਚ ਜਦੋਂ ਆਸਾ ਰਾਮ ਤੇ ਉਸਦੇ ਪੁੱਤਰ ਦੁਆਲੇ ਕਾਨੂੰਨ ਦਾ ਸ਼ਿਕੰਜਾ ਕਸਦਾ ਮਹਿਸੂਸ ਹੋਇਆ ਤਾਂ ਉਹਨਾਂ ਦੇ ਇਸ਼ਾਰੇ ਉੱਤੇ ਰੋਸ ਮੁਜ਼ਾਹਰਾ ਕਰਨ ਗਏ ਪਿਛਲੱਗਾਂ ਨੇ ਪੁਲਿਸ ਉੱਤੇ ਵੀ ਹਮਲਾ ਜਾ ਕੀਤਾ। ਨਤੀਜੇ ਵਜੋਂ ਪੁਲਿਸ ਨੂੰ ਉਸਦੇ ਆਸ਼ਰਮ ਉੱਤੇ ਛਾਪਾ ਮਾਰਨਾ ਪਿਆ ਤੇ 'ਸਾਧਨਾ' ਦਾ ਪਾਖੰਡ ਕਰ ਰਹੇ ਉਸਦੇ ਪਿਛਲੱਗ ਧੂਹ-ਧੂਹ ਕੇ ਥਾਣੇ ਲਿਆਉਣੇ ਪਏ। ਹਾਲੇ ਉਹ ਮਾਮਲਾ ਹੀ ਕਿਸੇ ਪਾਸੇ ਨਹੀਂ ਸੀ ਲੱਗਾ ਕਿ ਹੁਣ ਨਵਾਂ ਇਰਾਦਾ ਕਤਲ ਦਾ ਕੇਸ ਬਣ ਗਿਆ ਹੈ।

ਹੁਣ ਬਣਿਆ ਕੇਸ ਆਸਾ ਰਾਮ ਦੇ ਆਸ਼ਰਮ ਦੇ ਇੱਕ ਸਾਬਕਾ ਸਾਧਕ ਉੱਤੇ ਹਮਲੇ ਦਾ ਹੈ, ਜਿਹੜਾ ਉਸਦਾ ਪੀ.ਏ. ਵੀ ਰਹਿ ਚੁੱਕਾ ਹੈ। ਹਮਲਾ ਹੋਣ ਤੋਂ ਪਹਿਲਾਂ ਉਹ ਆਸਾ ਰਾਮ ਦੇ ਵਿਰੁੱਧ ਆਪਣੀ ਗਵਾਹੀ ਰਿਕਾਰਡ ਕਰਵਾ ਚੁੱਕਾ ਹੈ। ਗੋਲੀ ਲੱਗਣ ਪਿੱਛੋਂ ਹਸਪਤਾਲ ਪਏ ਉਸ ਬੰਦੇ ਦਾ ਕਹਿਣਾ ਹੈ ਕਿ ਉਸ ਉੱਤੇ ਜਾਨ-ਲੇਵਾ ਹਮਲਾ ਆਸਾ ਰਾਮ ਨੇ ਕਰਵਾਇਆ ਹੈ, ਤਾਂ ਕਿ ਉਹ ਅਦਾਲਤ ਤੱਕ ਗਵਾਹੀ ਦੇਣ ਨਾ ਜਾ ਸਕੇ। ਪਹਿਲਾਂ ਹੀ ਆਪਣਾ ਬਿਆਨ ਦਰਜ ਕਰਵਾ ਚੁੱਕਾ ਹੋਣ ਕਰਕੇ ਉਸ ਦੀ ਗੱਲ ਵਜ਼ਨਦਾਰ ਲੱਗਦੀ ਹੈ। ਉਸ ਦਾ ਕਹਿਣਾ ਹੈ ਕਿ ਉਸਨੇ ਆਸਾ ਰਾਮ ਦਾ ਆਸ਼ਰਮ ਉਦੋਂ ਛੱਡਿਆ, ਜਦੋਂ ਉਸਨੇ ਇੱਕ ਦਿਨ ਅਚਾਨਕ ਆਸਾ ਰਾਮ ਨੂੰ ਇੱਕ ਕੁੜੀ ਨਾਲ ਬੇਹੱਦ ਇਤਰਾਜ਼ਯੋਗ ਹਾਲਤ 'ਚ ਦੇਖ ਲਿਆ ਸੀ।

ਧਿਆਨ ਦੇਣ ਵਾਲੀ ਗੱਲ ਹੈ ਕਿ ਆਸਾ ਰਾਮ ਵਿਰੁੱਧ ਜਿਸ ਗੁਜਰਾਤ ਦੀ ਪੁਲਿਸ ਮੁਕੱਦਮੇ ਬਣਾ ਰਹੀ ਹੈ, ਉੱਥੇ ਭਾਰਤੀ ਜਨਤਾ ਪਾਰਟੀ ਦੇ ਨਰਿੰਦਰ ਮੋਦੀ ਦਾ ਰਾਜ ਹੈ। ਜੇ ਕਿਸੇ ਹੋਰ ਰਾਜ ਵਿੱਚ ਇਹ ਮੁਕੱਦਮੇ ਬਣਾਏ ਜਾਂਦੇ ਤਾਂ ਭਾਜਪਾ ਨੇ ਇਸ ਨੂੰ ਹਿੰਦੂ ਧਰਮ ਉੱਤੇ ਹਮਲਾ ਕਰਾਰ ਦੇ ਕੇ ਮੋਰਚਾ ਲਾਉਣ ਤੁਰ ਪੈਣਾ ਸੀ। ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਦੀ ਗ੍ਰਿਫ਼ਤਾਰੀ ਵਿਰੁੱਧ ਇਹੋ ਜਿਹਾ ਮੋਰਚਾ ਜਦੋਂ ਭਾਜਪਾ ਨੇ ਲਾਇਆ ਸੀ, ਤਾਂ ਦਿੱਲੀ ਵਿੱਚ ਉਸ ਦੇ ਕੇਂਦਰੀ ਆਗੂਆਂ ਦੀ ਬਗਲ ਵਿੱਚ ਆਸਾ ਰਾਮ ਵੀ ਬੈਠਾ ਸੀ ਤੇ ਉਸਨੇ ਧਰਮ ਦੀ ਰੱਖਿਆ ਲਈ ਲੋਕਾਂ ਨੂੰ ਸੱਦਾ ਵੀ ਦਿੱਤਾ ਸੀ। ਜਦੋਂ ਇੱਕ ਵਾਰੀ ਮਨਮੋਹਨ ਸਿੰਘ ਸਰਕਾਰ ਦੀ ਕਾਇਮੀ ਵਿਰੁੱਧ ਭਾਜਪਾ ਨੇ ਮੋਰਚਾ ਲਾਇਆ, ਪਰ ਭੀੜ ਜੁਟਾਉਣੀ ਔਖੀ ਹੋ ਗਈ ਸੀ, ਉਦੋਂ ਉਸਦਾ ਮਜਮਾ ਭਰਨ ਲਈ ਵੀ ਆਸਾ ਰਾਮ ਨੇ ਆਪਣੇ ਆਸ਼ਰਮਾਂ ਰਾਹੀਂ ਲੋਕ ਲਿਆਂਦੇ ਸਨ। ਇਸ ਕਰਕੇ ਭਾਜਪਾ ਆਗੂ ਉਸਦੇ ਰਿਣੀ ਸਨ। ਹੁਣ ਜਦੋਂ ਖੁਦ ਉਹਨਾਂ ਦੇ ਰਾਜ ਵਿੱਚ ਉਹਨਾਂ ਦੇ ਹਮਾਇਤੀ ਆਸਾ ਰਾਮ

*ਬਾਕੀ ਸਫ਼ਾ 43 'ਤੇ...*

# ਰਾਜਵੀਰ ਦੀ ਛਿੱਕ



**ਚੰਨਣ ਵਾਂਦਰ**

ਕੁਝ ਮਹੀਨੇ ਹੋਏ, ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ ਯਾਦ 'ਚ ਬਰਗਾੜੀ ਵਿਖੇ ਚਲਦੇ ਮਨੋਰੋਗ ਮਸ਼ਵਰਾ ਕੇਂਦਰ 'ਚ ਸਾਡੇ ਕੋਲ ਅਜੀਬ ਕਿਸਮ ਦਾ ਕੇਸ ਆਇਆ। ਅਬੋਹਰ ਨੇੜਲੇ ਇੱਕ ਪਿੰਡ ਤੋਂ ਕਿਸਾਨ ਪਤੀ-ਪਤਨੀ ਆਪਣੇ ਨਾਲ ਅੱਠਵੀਂ 'ਚ ਪੜ੍ਹਦੇ ਇਕਲੌਤੇ ਪੁੱਤਰ ਰਾਜਵੀਰ ਨੂੰ ਲੈ ਕੇ ਆਏ ਸਨ। ਉਹ ਛੇ ਮਹੀਨਿਆਂ ਤੋਂ ਪੁੱਤਰ ਦੀ 'ਅਜਬ ਬਿਮਾਰੀ' ਤੋਂ ਪ੍ਰੇਸ਼ਾਨ ਸਨ। ਕੇਂਦਰ ਵਿੱਚ ਉਨ੍ਹਾਂ ਦੀ ਵਾਰੀ ਆਉਣ ਤੇ ਰਾਜਵੀਰ ਦੀ ਮਾਂ ਨੇ ਆਪਣਾ ਦੁੱਖ ਇਂਜ ਬਿਆਨਿਆ,'ਵੀਰ ਜੀ, ਅਸੀਂ ਤਾਂ ਬਹੁਤ ਦੁਖ਼ੀ ਹਾਂ, ਕਈ ਮਹੀਨੇ ਹੋ ਗਏ, ਇਸ ਦਾ ਇਲਾਜ ਕਰਵਾਉਂਦਿਆਂ ਨੂੰ, ਪਰ ਕਿਧਰੋਂ ਵੀ ਸੁਖ਼ ਦਾ ਸਾਹ ਨਹੀਂ ਮਿਲਿਆ। ਇਹ ਹੁਣ ਅੱਠਵੀਂ 'ਚ ਪੜ੍ਹਦਾ ਹੈ...ਪਿਛਲੇ ਸਾਲ ਜਦ ਸਤਵੀਂ ਦੇ ਪੱਕੇ ਪੇਪਰ ਸਨ ਤਾਂ ਇਸ ਨੂੰ ਜ਼ੁਕਾਮ ਲੱਗ ਗਿਆ ਸੀ। ਕਈ ਦਿਨ ਬਿਮਾਰ ਰਿਹਾ...ਜਿਵੇਂ-ਕਿਵੇਂ ਇਸ ਨੇ ਪੇਪਰ ਦੇ ਦਿੱਤੇ ਤੇ ਪਾਸ ਹੋ ਗਿਆ। ਅੱਠਵੀਂ ਚੜ੍ਹਦਿਆਂ ਸਾਰ ਹੀ ਇਸ ਨੂੰ ਛਿਕਾਂ ਦੀ ਬਿਮਾਰੀ ਲੱਗ ਗਈ। ਬੀਮਾਰੀ ਕੀ ਲੱਗੀ, ਬੱਸ ਮਗਰ ਹੀ ਪੈ ਗਈ, ਬਿਸਤਰੇ 'ਚੋਂ ਉੱਠਣ ਸਾਰ ਛਿੱਕਾਂ, ਸਕੂਲ ਜਾਣ ਸਮੇਂ ਛਿੱਕਾਂ ਤੇ ਸਕੂਲ ਜਾ ਕੇ ਛਿੱਕਾਂ ਹੀ ਛਿੱਕਾਂ...ਸਕੂਲੇ ਜਾ ਕੇ ਇਹਦੇ ਮਾਸਟਰ ਇਹਨੂੰ ਘਰੇ ਮੋੜ ਦਿੰਦੇ ਕਿ ਪਹਿਲਾਂ ਆਪਣਾ ਇਲਾਜ ਕਰਵਾ। ਅਸੀਂ ਪਿੰਡ ਦੇ ਡਾਕਟਰ ਤੋਂ ਲੈ ਕੇ ਸ਼ਹਿਰ ਦੇ ਵੱਡੇ ਹਸਪਤਾਲਾਂ ਤੱਕ ਕੋਈ ਡਾਕਟਰ ਨਹੀਂ ਛੱਡਿਆ। ਧਿਆਨ ਨਾਲ ਦਵਾਈ ਦਿੱਤੀ। ਜਿਹੜੇ ਉਨ੍ਹਾਂ ਕਹੇ ਟੈਸਟ ਵੀ ਕਰਵਾਏ। ਕੋਈ ਆਰਾਮ ਨਾ ਆਇਆ। ਇੱਕ ਡਾਕਟਰ ਤਾਂ ਇਹ ਆਂਹਦਾ ਕਿ, 'ਬੀਬੀ ਇਹ ਸਾਡੇ ਵੱਸ ਦਾ ਰੋਗ ਨਹੀਂ, ਇਹਨੂੰ ਕਿਤੇ ਹੋਰ ਲੈ ਜੋ', ਬੱਸ... ਫਿਰ ਵੀ ਸੀ ਲੋਕਾਂ ਦੇ ਕਹੇ ਕਹਾਏ ਸਾਧ ਸਿਆਣਿਆਂ ਦੇ ਚੱਕਰ 'ਚ ਪੈ ਗਏ। ਸਭ ਤੋਂ ਪਹਿਲਾਂ ਇਸ ਨੂੰ ਜਵਾਲਾ ਜੀ ਤੇ ਚਿੰਤਪੁਰਨੀ ਲੈ ਗਏ। ਖੰਘ ਤਾਂ ਹਟ ਗਈ ਪਰ ਛਿੱਕਾਂ ਨਾ ਹਟੀਆਂ, ਫਿਰ ਅਰਾਈਆਂ ਵਾਲੇ ਮਾਤਾ ਕੋਲ ਲੈ ਕੇ ਗਏ। ਕਈ ਮਹੀਨੇ ਉਸ ਦੀਆਂ ਚੌਂਕੀਆਂ ਭਰੀਆਂ ਪਰ ਛਿੱਕਾਂ ਆਉਣੋਂ ਨੀ ਹਟੀਆਂ। ਫਿਰ ਇਸ ਨੂੰ ਮਲੇਰ ਕੋਟਲੇ ਲੈ ਕੇ ਗਏ। ਉਸ ਨੇ ਵੀ ਕੜਾਹੀ ਦੇ ਹਜ਼ਾਰਾਂ ਰੁਪਏ ਲੈ ਕੇ ਤਵੀਤ ਦੇ ਕੇ ਤੋਰ ਤਾ, ਪਰ ਰੁਮਾਨ ਫਿਰ ਵੀ ਨਾ ਆਇਆ। ਜਿਵੇਂ ਕੋਈ ਦਸਦਾ ਇਸ ਨੂੰ ਉੱਥੇ ਹੀ ਲੈ ਕੇ ਜਾਂਦੇ। ਇੱਕ ਹੋਰ ਬਾਬੇ ਕੋਲ ਗਏ। ਰਾਜਵੀਰ ਨੂੰ ਛਿੱਕਾਂ ਸ਼ੁਰੂ ਹੋ ਗਈਆਂ, ਰੁਕੀਆਂ ਹੀ ਨਾ, ਇਹਨੂੰ ਵੇਖ ਕੇ ਉਹ ਡਰ ਗਿਆ ਤੇ ਕਹਿਣ ਲੱਗਾ, ਇਹ ਤਾਂ 'ਬੱਕਰੇ-ਬੋਕ' ਦੀ ਛਿੱਕ ਮਾਰਦੈ, ਇਹਦੇ ਮਗਰ ਤਾਂ ਕੋਈ 'ਕਚੀਲ' ਲੱਗੀ ਐ, ਮੈਂ ਇਹਦਾ ਇਲਾਜ ਨਹੀਂ ਕਰ ਸਕਦਾ। ਹੁਣ ਤਾਂ ਵੀਰ ਜੀ, ਅਸੀਂ ਇਲਾਜ ਕਰਵਾ-ਕਰਵਾ ਕੇ ਥੱਕ ਗਏ ਹਾਂ। ਬੱਸ ਹੁਣ ਤਾਂ ਤੁਹਾਡੇ ਤੋਂ ਹੀ ਉਮੀਦ ਹੈ। ਤੁਹਾਡੇ ਬਾਰੇ ਸੁਣ ਕੇ ਵੱਡੀ ਆਸ ਲੈ ਕੇ ਇੱਥੇ ਆਏ ਹਾਂ।'

ਜਦ ਮੈਂ ਰਾਜਵੀਰ ਦੇ ਪਿਤਾ ਨਾਲ ਗੱਲ ਕੀਤੀ ਤਾਂ ਨਿਰਾਸ਼ਾ ਦੇ ਆਲਮ 'ਚ ਉਸ ਨੇ ਦੱਸਣਾ ਸ਼ੁਰੂ ਕੀਤਾ,'ਭਰਾ ਜੀ, ਮੈਨੂੰ ਤਾਂ ਇਹ ਸਮਝ ਨਹੀਂ ਆਉਂਦੀ ਕਿ ਇਸ ਮੁੰਡੇ ਦਾ ਕੀ ਬਣੂੰ ਤੇ ਸਾਡੇ ਘਰ ਪਰਿਵਾਰ ਦਾ ਵੀ...ਇੱਕੋ-ਇੱਕ ਤਾਂ ਮੁੰਡਾ ਹੈ ਸਾਡਾ...ਤੁਹਾਨੂੰ ਇਸਦੀ ਮੰਮੀ ਨੇ ਸਾਰਾ ਕੁਝ ਦੱਸ ਹੀ ਦਿੱਤੈ...ਪਹਿਲਾਂ ਇਸ ਨੂੰ ਜ਼ੁਕਾਮ ਲੱਗਿਆ ਸੀ, ਫਿਰ ਖੰਘ ਤੇ ਬਾਅਦ ਵਿੱਚ ਛਿੱਕਾਂ, ਅਸੀਂ ਤਾਂ ਡਾਕਟਰਾਂ ਤੋਂ ਬਾਅਦ ਕੋਈ ਸਾਧ ਸਿਆਣਾ ਤੇ ਸੁੱਖਾਂ ਸੁੱਖਣ ਵਾਲੀ ਕੋਈ ਥਾਂ ਨਹੀਂ ਛੱਡੀ। ਹਰ ਥਾਂ ਤੇ ਗਏ ਪਰ ਪੱਲੇ ਕੁਸ਼ ਨਹੀਂ ਪਿਆ... ਡਾਕਟਰਾਂ ਦੀ ਦਵਾਈ ਨਾਲ ਠੀਕ ਨਹੀਂ ਹੋਇਆ ਤੇ ਚੇਲੇ ਬਾਬਿਆਂ ਨੇ ਆਪਣਾ ਜ਼ੋਰ ਲਗਾ ਕੇ ਵੇਖ ਲਿਐ। ਹੁਣ ਸਾਡੀ ਤਾਂ ਤੁਹਾਡੇ ਤੇ ਹੀ ਡੋਰ ਐ...।' ਮੇਰੇ ਪੁੱਛਣ ਤੇ ਉਸ ਨੇ ਦੱਸਿਆ ਕਿ ਰਾਜਵੀਰ ਪੜ੍ਹਨ 'ਚ ਕਮਜ਼ੋਰ ਹੀ ਹੈ ਤੇ ਇਲਾਕੇ ਦੇ ਵੱਡੇ ਅੰਗਰੇਜ਼ੀ ਸਕੂਲ 'ਚ ਪੜ੍ਹਦਾ ਹੈ। ਮਾਤਾ ਪਿਤਾ ਦੀ ਗੱਲ ਸੁਣ ਕੇ ਕਹਾਣੀ ਮੇਰੇ ਸਮਝ ਆਉਣ ਲੱਗੀ ਸੀ। ਦੋਹਾਂ ਨਾਲ ਗੱਲਬਾਤ ਕਰਨ ਉਪਰੰਤ ਅਸੀਂ ਰਾਜਵੀਰ ਨੂੰ ਆਪਣੇ ਪਾਸ ਕਮਰੇ 'ਚ ਬੁਲਾਇਆ। ਉਸ ਨੂੰ ਪੜ੍ਹਨ ਲਈ ਕਿਤਾਬ ਦਿੱਤੀ ਤਾਂ ਕਿਤਾਬ ਖੋਲ੍ਹਣ ਸਾਰ ਹੀ ਉਸ ਨੂੰ ਛਿੱਕਾਂ ਆਉਣੀਆਂ ਸ਼ੁਰੂ ਹੋ ਗਈਆਂ। ਇਹ ਵੇਖ ਕੇ ਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਉਹ ਛਿੱਕਾਂ ਲਗਾਤਾਰ ਮਾਰ ਰਿਹਾ ਸੀ। ਕੁਝ ਸਮੇਂ ਬਾਅਦ ਉਹ ਰੁਕਿਆ ਤਾਂ ਮੈਂ ਉਸ ਨੂੰ ਵਿਸ਼ਵਾਸ 'ਚ ਲੈਣ ਦੀ ਕੋਸ਼ਿਸ਼ ਸ਼ੁਰੂ ਕਰ ਦਿੱਤੀ। ਉਸ ਤੋਂ ਘਰ-ਬਾਰ ਤੇ ਸਕੂਲ ਬਾਰੇ ਜਾਨਣਾ ਚਾਹਿਆ। ਉਹ ਹੌਲੀ-ਹੌਲੀ ਗੱਲਾਂ 'ਚ ਖੁੱਲ੍ਹਣ ਲੱਗਾ। ਜਦ ਮੈਂ ਉਸ ਨੂੰ ਕਿਹਾ ਕਿ ਅਸੀਂ ਤੇਰੇ ਮਾਤਾ ਪਿਤਾ ਨਾਲ ਗੱਲ ਕਰਕੇ ਤੇਰੀ ਹਰ ਤਰ੍ਹਾਂ ਮਦਦ ਕਰਾਂਗੇ ਤੇ ਉਨ੍ਹਾਂ ਨੂੰ ਕਿਸੇ ਗੱਲ ਦਾ ਪਤਾ ਵੀ ਨਹੀਂ ਲੱਗਣ ਦਿੰਦੇ। ਇਹ ਸੁਣ ਕੇ ਉਸ ਨੇ ਕੁਝ ਰਾਹਤ ਮਹਿਸੂਸ ਕੀਤੀ ਤੇ ਆਪਣੇ ਸਕੂਲ ਬਾਰੇ ਗੱਲਾਂ ਕਰਨ ਲੱਗਾ। ਮੇਰੇ ਵਾਰ-ਵਾਰ ਵਿਸ਼ਵਾਸ ਦਿਵਾਉਣ ਤੇ ਉਸ ਨੇ ਦੱਸਿਆ,'ਅੰਕਲ, ਮੈਂ ਪੜ੍ਹਾਈ ਵਿੱਚ ਕਮਜ਼ੋਰ ਹੀ ਹਾਂ, ਬਹੁਤ ਕੋਸ਼ਿਸ਼ ਕਰਦਾ ਹਾਂ, ਟਿਊਸ਼ਨ ਵੀ



ਪੜ੍ਹਦਾ ਹਾਂ ਪਰ ਫਿਰ ਵੀ ਬਹੁਤਾ ਕੁਝ ਪੱਲੇ ਨਹੀਂ ਪੈਂਦਾ। ਪੜ੍ਹਾਈ ਵਿੱਚ ਪੂਰਾ ਨਾ ਪੈਣ ਤੇ ਸਕੂਲੋਂ ਕੁੱਟ ਪੈਂਦੀ ਹੈ। ਸਕੂਲ ਦੀ ਪ੍ਰਿੰਸੀਪਲ ਮੇਰੇ ਕਲਾਸ ਟੀਚਰ ਦੀ ਸ਼ਿਕਾਇਤ ਤੇ ਮੈਨੂੰ ਖ਼ੁਦ ਕੁੱਟਦੀ ਹੈ। ਮੈਂ ਸਕੂਲ ਜਾਣ ਤੋਂ ਡਰਦਾ ਹਾਂ, ਇਸ ਲਈ ਕਿਸੇ ਨਾ ਕਿਸੇ ਬਹਾਨੇ ਟਾਲਾ ਵੱਟਦਾ ਰਹਿੰਦਾ ਹਾਂ।' ਉਸ ਦੀ ਬਹਾਨੇ ਵਾਲੀ ਗੱਲ ਸੁਣ ਕੇ ਮੇਰੇ ਮਨ 'ਚ ਗੱਲ ਸਾਫ਼ ਹੋ ਗਈ। ਮੈਂ ਉਸ ਨੂੰ ਛਿੱਕਾਂ ਦਾ ਰਾਜ਼ ਪੁੱਛਣ ਲਈ ਕਾਫ਼ੀ ਸਮਾਂ ਲਗਾਇਆ। ਆਖ਼ਰ ਉਸ ਦਾ ਵਿਸ਼ਵਾਸ ਜਿੱਤਿਆ ਤੇ ਉਸ ਨੇ ਡਰਦਿਆਂ ਹੋਇਆਂ ਦੱਸਿਆ,'ਅੰਕਲ ਜੀ, ਮੈਂ ਤੁਹਾਨੂੰ ਦੱਸਿਆ ਹੀ ਹੈ ਕਿ ਮੈਂ ਸਕੂਲ ਜਾਣ ਤੋਂ ਟਲਦਾ ਰਹਿੰਦਾ ਹਾਂ, ਪਹਿਲਾਂ ਮੈਨੂੰ ਜ਼ੁਕਾਮ ਹੋਇਆ ਸੀ, ਫਿਰ ਖ਼ੰਘ ਲੱਗੀ ਤਾਂ ਮੇਰੀ ਕਈ ਦਿਨ ਸਕੂਲੋਂ ਛੁੱਟੀ ਵੱਜ ਗਈ। ਮੈਂ ਸੋਚਿਆ ਕਿ ਜੇਕਰ ਮੈਂ ਬਿਮਾਰ ਰਹਾਂ ਤਾਂ ਸਕੂਲ ਜਾਣ ਤੋਂ ਬਚ ਸਕਦਾ ਹਾਂ। ਮੇਰੇ ਮਨ 'ਚ ਸ਼ਰਾਰਤ ਆਈ ਤੇ ਮੈਂ ਛਿੱਕਾਂ ਦੀ ਵਿਉਂਤ ਬਣਾ ਲਈ। ਮੈਂ ਛਿੱਕਾਂ ਮਾਰਦਾ ਰਿਹਾ ਤੇ ਘਰ ਦੇ ਮੇਰਾ ਇਲਾਜ ਕਰਵਾਉਂਦੇ ਰਹੇ। ਕਿਸੇ ਡਾਕਟਰ ਨੇ ਮੈਨੂੰ ਦਵਾਈ ਦੇਣ ਤੋਂ ਸਿਵਾ ਮੇਰੇ ਮਨ ਦੀ ਗੱਲ ਪੁੱਛਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਫਿਰ ਇਹ ਮੈਨੂੰ ਚੌਂਕੀਆਂ ਤੇ ਚੇਲਿਆਂ ਕੋਲ ਲਿਜਾਣ ਲੱਗ ਪਏ। ਉੱਥੇ ਜਾ ਕੇ ਮੈਨੂੰ ਡਰ ਤਾਂ ਲਗਦਾ ਸੀ ਪਰ ਉਹ ਸਕੂਲ ਦੇ ਡਰ ਤੇ ਕੁੱਟ ਨਾਲੋਂ ਵੱਧ ਨਹੀਂ ਸੀ। ਇਸ ਲਈ ਮੈਂ ਚੁੱਪ ਚਾਪ ਮਾਤਾ ਪਿਤਾ ਨਾਲ ਫਿਰਦਾ ਰਿਹਾ। ਹੁਣ ਤੱਕ ਮੈਨੂੰ ਛਿੱਕਾਂ ਮਾਰਨ ਦੀ ਬਹੁਤ ਪ੍ਰੈਕਟਿਸ ਹੋ ਗਈ ਹੈ। ਜਦੋਂ ਜੀਅ ਚਾਹਵੇ ਮੈਂ ਇਹ ਮਾਰ ਸਕਦਾ ਹਾਂ। ਇਸ ਨਾਲ ਮੈਨੂੰ ਕੋਈ ਤਕਲੀਫ਼ ਨਹੀਂ ਹੁੰਦੀ ਬਲਕਿ ਮੈਨੂੰ ਛਿੱਕਾਂ ਮਾਰਨ ਨਾਲ 'ਸਕੂਲ ਦੇ ਡਰ' ਤੋਂ ਰਾਹਤ ਮਿਲਦੀ ਹੈ।' ਉਸ ਨੇ ਅੱਗੇ ਤੋਂ ਅਜਿਹਾ ਕਰਨ ਤੋਂ ਕੰਨਾਂ ਨੂੰ ਹੱਥ ਲਾਏ ਤੇ ਕਿਹਾ ਕਿ ਹੁਣ ਮੈਂ ਪੂਰੀ ਲਗਨ ਨਾਲ ਪੜ੍ਹਾਂਗਾ। ਜਦ ਮੈਂ ਉਸ ਦੇ ਮਾਪਿਆਂ ਨਾਲ ਗੱਲ ਕੀਤੀ ਤਾਂ ਉਨ੍ਹਾਂ ਦੀ ਖ਼ੁਸ਼ੀ ਦਾ ਕੋਈ ਅੰਤ ਨਹੀਂ ਸੀ। ਉਹ ਆਪਣੇ ਪੁੱਤਰ ਦੇ ਠੀਕ ਹੋਣ ਤੇ ਉਸ ਦੇ ਭਵਿੱਖ਼ ਲਈ ਹਰ ਗੱਲ ਲਈ ਸਹਿਮਤ ਸਨ। ਮੈਂ ਉਨ੍ਹਾਂ ਨੂੰ ਰਾਜਵੀਰ ਦੀ ਪੜ੍ਹਾਈ 'ਚ ਰੁਚੀ ਬਣਾਉਣ ਲਈ ਸਹਿਯੋਗ ਕਰਨ ਦਾ ਸੁਝਾਅ ਦਿੱਤਾ। ਜਿਸ ਨੂੰ ਉਨ੍ਹਾਂ ਖ਼ੁਸ਼ੀ ਖ਼ੁਸ਼ੀ ਨਾਲ ਸਵੀਕਾਰ ਕਰ ਲਿਆ। ਮਸ਼ਵਰਾ ਕੇਂਦਰ 'ਚ ਆਉਣ ਤੋਂ ਬਾਅਦ ਰਾਜਵੀਰ ਨੂੰ ਕਦੇ ਨਕਲੀ ਛਿੱਕਾਂ ਨਹੀਂ ਆਈਆਂ ਤੇ ਹੁਣ ਉਹ ਉਸੇ ਸਕੂਲ 'ਚ ਦਿਲ ਲਗਾ ਕੇ ਪੜ੍ਹ ਰਿਹਾ ਹੈ।

**ਮਨੋਰੋਗ ਮਸ਼ਵਰਾ ਕੇਂਦਰ, ਬਰਗਾੜੀ, 98143-37522**

□ □

*ਸਫ਼ਾ 35 ਦੀ ਬਾਕੀ...*

ਕਦੇ ਗਲੋਬਲ ਵਾਰਮਿੰਗ ਦੀ ਅਤੇ ਕਦੇ ਓਜ਼ੋਨ ਪਰਤ ਵਿੱਚ ਸੁਰਾਖ਼ ਦੀ। ਇਸ ਨੂੰ ਮਨੁੱਖ਼ੀ ਵਿਹਾਰ ਨਾਲ ਜੋੜ ਕੇ ਦੇਖਣ ਦੀ ਲੋੜ ਹੈ।

ਇਹ ਤਿੰਨੋ ਮੁੱਦੇ ਤਰਕਸ਼ੀਲਤਾ ਦੇ ਪਹਿਲੂ ਤੋਂ ਅਹਿਮ ਅਤੇ ਵਸੀਹ ਹਨ। ਤਰਕਸ਼ੀਲ ਲਹਿਰ ਇਨ੍ਹਾਂ ਮੁੱਦਿਆਂ ਨੂੰ ਆਪਣੀ ਕਾਰਜ ਪ੍ਰਣਾਲੀ ਵਿੱਚ ਜੋੜ ਕੇ ਲੋਕਾਂ ਨੂੰ ਹੋਰ ਵਧੀਆ ਢੰਗ ਨਾਲ ਜਿਉਣਾ ਸਿੱਖਣ ਦੇ ਰਾਹ ਪਾ ਸਕਦੀ ਹੈ। ਸਰੀਰ ਦਾਨ ਕਰਨ ਦੀ ਪ੍ਰੰਪਰਾ ਨੇ ਮੌਤ ਨਾਲ ਜੁੜੀਆਂ ਕਈ ਰੂੜੀਆਂ ਉੱਪਰ ਸੁਆਲ ਖੜ੍ਹੇ ਕੀਤੇ। ਇਸੇ ਤਰ੍ਹਾਂ ਹੀ ਰੱਬ ਦੀ ਹੋਂਦ ਨੂੰ ਵੰਗਾਰਨਾ, ਪੁਨਰ ਜਨਮ ਦੇ ਕੇਸਾਂ ਨਾਲ ਨਜਿੱਠਣਾ, ਵਿਆਹ ਸ਼ਾਦੀ ਦੇ ਬੋਝਲ ਅਤੇ ਰੂੜੀਵਾਦੀ ਰੀਤੀ ਰਿਵਾਜ਼ਾਂ ਨੂੰ ਨਕਾਰਨਾ ਆਦਿ ਚੰਗੇ ਪਹਿਲੂ ਹਨ ਪਰ ਨਕਾਰਨ ਨਾਲ ਇੱਕ ਖ਼ਲਾਅ ਪੈਦਾ ਹੁੰਦਾ ਹੈ। ਇਸ ਲਈ ਪੁਰਾਣੀਆਂ ਮਾਨਤਾਵਾਂ, ਰੀਤੀ ਰਿਵਾਜਾਂ ਦਾ ਇੱਕ 'ਅਗਾਂਹਵਧੂ ਬਦਲ' ਦੇਣ ਦੀ ਲੋੜ ਹੈ। ਇਸ ਸਬੰਧੀ ਭਰਵੇਂ ਰੂਪ ਵਿੱਚ ਚਰਚਾ ਕਰਕੇ ਨੀਤੀਗਤ ਫ਼ੈਸਲੇ ਲੈਣੇ ਚਾਹੀਦੇ ਹਨ। ਮਨੁੱਖ਼ ਦੀਆਂ ਸੰਗ ਮਾਨਣ, ਖ਼ੁਸ਼ੀ ਮਨਾਉਣ ਅਤੇ ਮਾਣ ਸਨਮਾਨ ਲੈਣ ਦੀਆਂ ਮੂਲ ਪ੍ਰਵਿਰਤੀਆਂ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ, ਜਨਮ, ਮੌਤ, ਵਿਆਹ ਅਤੇ ਹੋਰ ਸਮਾਜਿਕ ਕਾਰਜਾਂ ਦੇ ਹਾਣ ਦੇ ਨਵੇਂ ਉਤਸਵੀ ਬਦਲ ਖ਼ੋਜਣੇ ਚਾਹੀਦੇ ਹਨ।

**97 ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ**
**0183-2421006, 98158-08506**



## ਸਹਾਇਤਾ

ਇਕਾਈ ਫਰੀਦਕੋਟ ਨੂੰ ਆਈ ਸਹਾਇਤਾ

| | |
|---|---|
| 1. ਮਹਿੰਦਰ ਸਿੰਘ ਢਿੱਲੋਂ, ਦਬੜੀ ਖਾਨਾ<br>(ਪਿਤਾ ਜੋਰਾ ਸਿੰਘ ਢਿੱਲੋਂ ਦੀ ਯਾਦ 'ਚ) | 1000 |

ਇਕਾਈ ਮੁਹਾਲੀ ਲਈ

| | |
|---|---|
| 1. ਜਸਵੰਤ ਸਿੰਘ, ਫੇਜ਼-6, ਮੁਹਾਲੀ<br>(ਬੇਟੇ ਦੇ ਵਿਆਹ ਦੀ ਖ਼ੁਸ਼ੀ 'ਚ) | 2100 |
| 2. ਸੋਹਣ ਸਿੰਘ, ਪਿੰਡ ਭੁੱਖੜੀ (ਮੁਹਾਲੀ)<br>(ਬੇਟੀ ਦੇ ਵਿਆਹ ਦੀ ਖ਼ੁਸ਼ੀ 'ਚ) | 1100 |
| 3. ਤੇਜਿੰਦਰ ਸਿੰਘ, ਫੇਜ਼-4, ਮੁਹਾਲੀ<br>500<br>(ਬੇਟੀ ਬੀਰ ਪ੍ਰਤਾਪ ਦੇ ਜਨਮ ਦਿਨ 'ਤੇ) | |
| 4. ਯਸ਼ਪਾਲ, ਸੈਕਟਰ-68, ਮੁਹਾਲੀ<br>(ਬੇਟੇ ਦੇ ਵਿਆਹ ਦੀ ਖ਼ੁਸ਼ੀ 'ਚ) | 500 |
| 5. ਸੁਖਵੀਰ ਸਿੰਘ, ਸੈਕਟਰ-68, ਮੁਹਾਲੀ | 300 |

ਤਰਕ ਦੇ ਕਟਿਹਰੇ 'ਚ

## ਵਿਸ਼ਵ ਸਮੱਸਿਆਵਾਂ ਦੇ ਹੱਲ ਦੱਸਣ ਵਾਲੇ ਸਾਇੰਸ ਮਾਸਟਰ ਦੇ ਹੱਥ ਖੜ੍ਹੇ



**ਅਜੀਤ ਪ੍ਰਦੇਸੀ**

ਵਿਸ਼ਵ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਕਾਰਣ ਦੱਸਣ ਦੇ ਦਾਅਵੇ ਕਰਨ ਵਾਲੇ ਗੋਬਿੰਦ ਨਗਰੀ ਫਿਰੋਜ਼ਪੁਰ ਵਾਸੀ 'ਸਾਇੰਸ ਮਾਸਟਰ' ਹਰਬੰਸ ਸਿੰਘ ਵੱਲੋਂ 13 ਦਸੰਬਰ ਨੂੰ ਆਨੰਦਪੁਰ ਸਾਹਿਬ ਦੇ ਚਰਨ ਗੰਗਾ ਸਟੇਡੀਅਮ ਵਿੱਚ ਰੱਖੇ ਗਏ ਪ੍ਰੋਗਰਾਮ ਦੇ ਪੂਰੀ ਤਰ੍ਹਾਂ ਫ਼ਲਾਪ ਹੋਣ ਨਾਲ ਉਸ ਦੇ ਦਾਅਵਿਆਂ ਦੀ ਫੂਕ ਨਿਕਲ ਗਈ। ਇਸ ਵਿਅਕਤੀ ਦਾ ਦਾਅਵਾ ਸੀ ਕਿ ਉਸ ਦੁਆਰਾ ਦੱਸੇ ਗਏ ਸਿਧਾਂਤਾਂ ਤੇ ਅਮਲ ਕਰਨ ਨਾਲ ਸਮੁੱਚਾ ਸੰਸਾਰ ਸਮੱਸਿਆਵਾਂ ਤੋਂ ਪੂਰੀ ਤਰ੍ਹਾਂ ਮੁਕਤ ਹੋ ਜਾਵੇਗਾ ਤੇ ਜਨਤਾ ਪੂਰਨ ਸੁਖ ਸ਼ਾਂਤੀ ਵਾਲਾ ਜੀਵਨ ਬਤੀਤ ਕਰ ਸਕੇਗੀ। ਪੰਚਾਇਤ ਐਸੋਸੀਏਸ਼ਨ ਪੰਜਾਬ ਦੇ ਸਹਿਯੋਗ ਨਾਲ ਸੱਦੇ ਗਏ ਇਸ ਇਕੱਠ ਵਿੱਚ ਤਰਕਸ਼ੀਲਾਂ ਨੂੰ ਪ੍ਰਮਾਤਮਾ ਦੀ ਹੋਂਦ ਬਾਰੇ ਬਹਿਸ ਕਰਨ ਦਾ ਸੱਦਾ ਦਿੱਤਾ ਗਿਆ ਸੀ। ਨਿਸਚਿਤ ਦਿਨ ਤੇ ਆਨੰਦਪੁਰ ਸਾਹਿਬ ਦੇ ਚਰਨ ਗੰਗਾ ਸਟੇਡੀਅਮ ਵਿੱਚ ਸਾਇੰਸ ਮਾਸਟਰ ਵੱਲੋਂ ਹਜ਼ਾਰਾਂ ਲੋਕਾਂ ਦੇ ਬੈਠਣ ਲਈ ਬਣਾਏ ਗਏ ਪੰਡਾਲ ਵਿੱਚ ਸਿਰਫ਼ 25-30 ਵਿਅਕਤੀ ਹੀ ਆਏ ਜਿਨ੍ਹਾਂ ਵਿੱਚੋਂ 6 ਪੱਤਰਕਾਰ ਸਨ। ਆਨੰਦਪੁਰ ਸਾਹਿਬ ਦੀਆਂ ਜਨਤਕ ਜਥੇਬੰਦੀਆਂ ਦੇ ਆਗੂਆਂ ਵੱਲੋਂ ਪੁੱਛੇ ਗਏ ਸੁਆਲਾਂ ਨੇ ਉਸ ਵਿਅਕਤੀ ਨੂੰ ਨਿਰਉੱਤਰ ਕਰ ਦਿੱਤਾ। ਤਰਕਸ਼ੀਲ ਲਹਿਰ ਦੇ ਹਮਦਰਦ ਕਰਨੈਲ ਸਿੰਘ ਰੱਕੜ, ਖਾਲਸਾ ਕਾਲਿਜ ਆਨੰਦਪੁਰ ਸਾਹਿਬ ਵੱਲੋਂ ਪੁੱਛੇ ਗਏ ਸੁਆਲਾਂ ਦੇ ਹਰਬੰਸ ਸਿੰਘ ਨੇ ਇਹ ਉੱਤਰ ਦਿੱਤੇ।

ਹਰਬੰਸ ਸਿੰਘ: ਇਹ ਬਿਜਲੀ, ਪਾਣੀ, ਸੜਕਾਂ, ਮਸ਼ੀਨਰੀ, ਮੋਬਾਈਲ ਆਦਿ ਬ੍ਰਹਮਾਂ ਵਿਸ਼ਨੂੰ ਤੇ ਮਹੇਸ਼ ਨੇ ਬਣਾਏ ਹਨ। ਇਹ ਸੜਕਾਂ ਨਹੀਂ ਬਣਨੀਆਂ ਚਾਹੀਦੀਆਂ ਕਿਉਂਕਿ ਇਨ੍ਹਾਂ ਨਾਲ ਜ਼ਮੀਨ ਖ਼ਰਾਬ ਹੁੰਦੀ ਹੈ। ਲੋਕਾਂ ਨੂੰ ਦਾਜ ਵਿੱਚ ਮੋਟਰ ਸਾਈਕਲ ਦੇਣ ਦੀ ਬਜਾਏ 4-5 ਮੱਝਾਂ ਦੇਣੀਆਂ ਚਾਹੀਦੀਆਂ ਹਨ। ਮੈਂ 4-5 ਲੱਖ ਰੁਪਏ ਇਸ਼ਤਿਹਾਰਬਾਜ਼ੀ ਤੇ ਖਰਚ ਕਰ ਚੁੱਕਾ ਹਾਂ।

ਕਰਨੈਲ ਸਿੰਘ: ਮਾਸਟਰ ਜੀ ਤੁਸੀਂ ਸਾਇੰਸ ਮਾਸਟਰ ਰਹੇ ਹੋ। ਸਾਨੂੰ ਇਹ ਦੱਸੋ ਕਿ ਅਮੀਬਾ ਕਿਵੇਂ ਬਣਿਆ।

➤ ਮੈਨੂੰ ਏਹੋ ਜਿਹੇ ਸੁਆਲ ਨਹੀਂ ਕਰਨੇ।

? ਜੇਕਰ ਮੋਬਾਈਲ ਵਿਸ਼ਨੂੰ ਨੇ ਬਣਾਏ ਹਨ ਤਾਂ ਮੈਂ ਆਪਣੇ ਮੋਬਾਈਲ ਵਿੱਚੋਂ ਸਿਮ ਕੱਢ ਲੈਂਦਾ ਹਾਂ। ਫਿਰ ਸਿਮ ਕੱਢੇ ਮੋਬਾਈਲ ਤੇ ਵਿਸ਼ਨੂੰ ਵਿਦੇਸ਼ ਰਹਿੰਦੇ ਮੇਰੇ ਮੁੰਡੇ ਨਾਲ ਗੱਲ ਕਰਵਾ ਸਕਦਾ ਹੈ।

? ਜੇਕਰ ਵਿਸ਼ਨੂੰ ਨੇ ਬਿਜਲੀ ਬਣਾਈ ਹੈ ਤਾਂ ਇਹ ਦੱਸੋ ਕਿ ਆਨੰਦਪੁਰ ਸਾਹਿਬ ਤਾਂ ਬਿਜਲੀ ਦੇ ਕੱਟ ਨਹੀਂ ਲਗਦੇ ਪਰ ਰੋਪੜ, ਚਮਕੌਰ ਸਾਹਿਬ ਤੇ ਹੋਰਨਾਂ ਖ਼ੇਤਰਾਂ ਵਿੱਚ ਕੱਟ ਕਿਉਂ ਲਗਦੇ ਹਨ। ਕੀ ਆਨੰਦਪੁਰ ਸਾਹਿਬ ਦਾ ਵਿਸ਼ਨੂੰ ਹੋਰ ਹੈ।

? ਜੇਕਰ ਪਾਣੀ ਵਿਸ਼ਨੂੰ ਨੇ ਬਣਾਇਆ ਹੈ ਤਾਂ ਭਾਖੜਾ ਡੈਮ ਵਿੱਚ ਉਹ ਪਾਣੀ ਦਾ ਪੱਧਰ ਉੱਚਾ ਕਰਕੇ ਵਿਖਾਵੇ।

? ਜੇਕਰ ਤੁਸੀਂ ਇਸ਼ਤਿਹਾਰਬਾਜ਼ੀ ਤੇ ਖਰਚੇ 4-5 ਲੱਖ ਰੁਪਏ ਗਰੀਬ ਬੱਚਿਆਂ ਦੀ ਪੜ੍ਹਾਈ ਤੇ ਖਰਚਦੇ ਤਾਂ ਕਿੰਨੀ ਵਧੀਆ ਗੱਲ ਹੋਣੀ ਸੀ। ਤੁਸੀਂ ਅਜਿਹਾ ਨਹੀਂ ਕੀਤਾ। ਕਿਉਂ ?

? ਤੁਹਾਡੇ ਕੋਲ ਏਨਾ ਪੈਸਾ ਕਿੱਥੋਂ ਆਉਂਦਾ ਹੈ। ਕੋਈ ਏਜੰਸੀ ਤਾਂ ਤੁਹਾਡੇ ਪਿੱਛੇ ਕੰਮ ਨਹੀਂ ਕਰ ਰਹੀ।

? ਤੁਸੀਂ ਕਹਿੰਦੇ ਹੋ ਕੇ ਸੜਕਾਂ ਨਹੀਂ ਬਣਨੀਆਂ ਚਾਹੀਦੀਆਂ ਜਦਕਿ ਤੁਸੀਂ ਵੀ ਸੜਕ ਰਾਹੀਂ ਬੱਸ ਤੇ ਸਫ਼ਰ ਕਰਕੇ ਆਏ ਹੋ। ਹੋਰ ਲੋਕ ਵੀ ਸੜਕਾਂ ਰਾਹੀਂ ਹੀ ਆਉਂਦੇ ਹਨ। ਫਿਰ ਸੜਕਾਂ ਦੀ ਲੋੜ ਹੋਈ ਕਿ ਨਾ।

? ਸਾਡਾ ਇੱਕ ਸਾਥੀ ਜੇਲ੍ਹ ਵਿੱਚ ਬੇਕਸੂਰ ਹੀ ਅੰਦਰ ਰਿਹਾ ਤੇ ਕਈ ਸਾਲਾਂ ਬਾਅਦ ਰਿਹਾ ਹੋਇਆ। ਕੀ ਇਹ ਵਿਸ਼ਨੂੰ ਨੇ ਕਰਵਾਇਆ ?

'ਸਾਇੰਸ ਮਾਸਟਰ' ਹਰਬੰਸ ਸਿੰਘ ਕੋਲ ਸੁਆਲਾਂ ਦੀ ਕੀਤੀ ਗਈ ਬੁਛਾੜ ਦਾ ਕੋਈ ਤਸੱਲੀ ਬਖਸ਼ ਜਵਾਬ ਨਹੀਂ ਸੀ। ਦੂਰਦਰਸ਼ਨ ਜਲੰਧਰ ਦੇ ਪ੍ਰਤੀਨਿਧ ਸ਼੍ਰੀ ਸ਼ੰਮੀ ਡਾਬਰਾ ਨੇ ਉਸ ਨੂੰ ਪੁੱਛਿਆ ਕਿ ਤੁਸੀਂ ਆਪਣਾ ਜਿਲ੍ਹਾ ਫਿਰੋਜ਼ਪੁਰ ਛੱਡ ਕੇ ਇੱਥੇ ਕਿਉਂ ਆਏ ਹੋ। ਉੱਥੇ ਹੀ ਇਕੱਠ ਕਰ ਲੈਂਦੇ ਪਰ ਹਰਬੰਸ ਸਿੰਘ ਨੇ ਕੋਈ ਜਵਾਬ ਦੇਣ ਦੀ ਬਜਾਏ ਚੁੱਪ ਰਹਿਣਾ ਹੀ ਚੰਗਾ ਸਮਝਿਆ।

ਮੌਕੇ ਤੇ ਮੌਜੂਦ ਬਲਵੀਰ ਸਿੰਘ ਕਪੂਰਥਲਾ, ਕੁਲਦੀਪ ਸਿੰਘ ਤੇ ਮਾਸਟਰ ਕਸ਼ਮੀਰ ਸਿੰਘ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਇਹ ਖ਼ੁਦ ਭੁਲੇਖਾ ਪਾਊ ਗੱਲਾਂ ਕਰਦਾ ਹੈ, ਜਿਨ੍ਹਾਂ ਦਾ ਸਮੱਸਿਆਵਾਂ ਦੇ ਹੱਲ ਲਈ ਕੋਈ ਨੇੜਦਾ ਵੀ ਵਾਸਤਾ ਨਹੀਂ। ਲੋਕਾਂ ਦੇ ਸੁਆਲਾਂ ਦੇ ਤਸੱਲੀ ਬਖਸ਼ ਨਾ ਉੱਤਰ ਦੇਣ ਕਾਰਣ ਮਾਸਟਰ ਹਰਬੰਸ ਸਿੰਘ ਦੀ ਅਜਿਹੀ ਸਥਿਤੀ ਬਣ ਗਈ ਕਿ ਉਸ ਨੂੰ ਆਪਣਾ ਭਾਸ਼ਣ ਛੱਡ ਕੇ ਚਰਨ ਗੰਗਾ ਸਟੇਡੀਅਮ ਤੋਂ ਚਾਲੇ ਪਾਉਣੇ ਪਏ।

❑❑



## ਜੋਤਸ਼ੀ ਨੇ ਗੋਡੇ ਟੇਕੇ

**ਹਰਪ੍ਰੀਤ ਸਿੰਘ ਲਲਕਾਰ**

ਮਾਫੀ ਮੰਗੀ ਤੇ ਠਗੇ 16700 ਰੁਪਏ ਵਾਪਸ ਕੀਤੇ। ਮੋਹਾਲੀ: ਤਰਕਸ਼ੀਲ ਸੁਸਾਇਟੀ ,ਪੰਜਾਬ ਰਜਿਸਟਰਡ ਵਲੋ ਅਵਿਗਿਆਨਿਕ ਵਰਤਾਰਿਆ ਵਿਰੁੱਧ ਚੱਕੀ ਗਈ ਮੁਹਿਮ ਪੂਰੇ ਜੋਰਾ ਤੇ ਚਲ ਰਹੀ ਹੈ ।ਇਸ ਮੁਹਿਮ ਤਹਿਤ, ਅੱਜ ਸ਼ਹੀਦ ਭਗਤ ਸਿੰਘ ਲਾਇਬ੍ਰੇਰੀ, ਬਲੋਂਗੀ ਵਿੱਚ ਜੋਤਸ਼ੀਆਂ ਦੇ ਟੋਲੇ ਨੇ ਤਰਕਸ਼ੀਲਾਂ ਕੋਲੋ ਮਾਫੀਨਾਮਾ ਲਿਖ ਕੇ ਖਹਿੜਾ ਛੁਡਾਇਆ ਤੇ ਮੁਕਤਸਰ ਵਾਸੀ ਪਿੱਪਲ ਸਿੰਘ ਕੋਲੋ ਠੱਗੇ 16700 ਰੁਪਏ ਵਾਪਸ ਕੀਤੇ ।ਇਹ ਕਾਰਵਾਈ ਤਰਕਸ਼ੀਲ ਸੁਸਾਇਟੀ,ਪੰਜਾਬ ਦੇ ਜੱਥਬੰਦਕ ਮੁੱਖੀ ਸ੍ਰੀ ਜਰਨੈਲ ਸਿੰਘ ਕ੍ਰਾਤੀ, ਤਰਕਸ਼ੀਲ ਆਗੂ, ਸਤਨਾਮ, ਬਲਵਿੰਦਰ ਬਟੇਲਾ, ਜਸਵੰਤ, ਮੋਹਾਲੀ ਤੇ ਹੋਰ ਤਰਕਸ਼ੀਲ, ਆਗੂਆ ਦੇ ਸਨਮੁਖ ਕੀਤੀ ਗਈ।

ਵਰਨਣਯੋਗ ਹੈ ਕਿ ਚੰਡੀਗੜ੍ਹ ਦੀ ਕੋਠੀ ਨੰ: 3437 ਸੈਕਟਰ ਨੰ: 35 ਡੀ, ਚੰਡੀਗੜ੍ਹ ਵਿਖੇ ਅੱਡਾ ਜਮ੍ਹਾਂ ਕੇ ਬੈਠੇ ਤਾਤਰਿਕ ਰਾਕੇਸ਼ ਕੁਮਾਰ ਐਡ ਕੰਪਨੀ ਨੇ ਪਿੱਪਲ ਸਿੰਘ ਵਾਸੀ ਮਲੋਟ ਜਿਲਾ: ਮੁਕਤਸਰ ਤੋ ਪਿਆਰ ਵਿਆਹ ਕਰਵਾਉਣ ਦਾ ਝਾਂਸਾਂ ਦੇ ਕੇ 16700 ਰੁਪਏ ਠੱਗ ਲਏ ਸਨ ਜ਼ਦੋ ਪਿੱਪਲ ਸਿੰਘ ਦੀ ਪ੍ਰੇਮਿਕਾ ਦਾ ਵਿਆਹ ਕਿਤੇ ਹੋਰ ਪਾਸੇ ਹੋ ਗਿਆ ਤਾਂ ਉਸਨੇ ਇਨ੍ਹਾਂ ਤੋ ਆਪਣੇ ਪੈਸੇ ਵਾਪਿਸ ਮੰਗੇ ਇਸ ਦੌਰਾਨ ਜੋਤਿਸ਼ੀ ਨੇ ਪਿੱਪਲ ਸਿੰਘ ਨੂੰ ਜੰਤਰਾਂ ਮੰਤਰਾਂ ਰਾਹੀਂ ਮਾਰਨ ਦੀਆਂ ਧਮਕੀਆ ਦਿਤੀਆਂ । ਪਿੱਪਲ ਸਿੰਘ ਨੇ ਤਰਕਸ਼ੀਲ ਸੁਸਾਇਟੀ, ਇਕਾਈ, ਮੋਹਾਲੀ ਜੋਨ, ਚੰਡੀਗੜ੍ਹ ਨਾਲ ਸੰਪਰਕ ਕਰਕੇ ਕੇਸ ਦਿਤਾ ਸੀ। ਇਕਾਈ ਮੋਹਾਲੀ ਵਲੋ. ਐਸ.ਐਸ.ਪੀ,ਚੰਡੀਗੜ੍ਹ ਨੂੰ ਮਿਲ ਕੇ ਇਸ ਜੋਤਸ਼ੀ ਟੋਲੇ ਵਿਰੁਧ ਕਾਰਵਾਈ ਕਰਨ ਲਈ ਲਿਖਤੀ ਅਰਜ਼ੀ ਦਿਤੀ ਜੋ ਕਾਰਵਾਈ ਲਈ ਸੈਕਟਰ 36 ਦੇ ਥਾਣੇ ਵਿੱਚ ਭੇਜੀ ਗਈ ਸੀ ਪੁਲਿਸ ਦਾ ਉਹਨ੍ਹਾਂ ਤੇ ਦਬਾਅ ਪੈਣ ਕਾਰਨ ਕੇਸ ਬਣ ਜਾਣ ਦੇ ਡਰਦੇ ਹੋਏ ਅਖੋਤੀ ਜੋਤਸ਼ੀ ਨੇ ਇਸ ਧੰਦੇ ਦੇ ਹੋਰ ਬੰਦਿਆ ਦਾ ਸਹਾਰਾ ਲੈ ਕੇ ਤਰਕਸ਼ੀਲਾਂ ਨਾਲ ਸੰਪਰਕ ਬਣਾਇਆ ਅਤੇ ਪੈਸੇ ਵਾਪਸ ਕਰਨ ਦਾ ਵਾਦਾ ਕੀਤਾ। ਇਹ ਗੱਲ ਦਸਣ ਯੋਗ ਕਿ ਭਿਰਗੂਬੰਸ਼ੀ ਜੋਤਿਸ਼ ਵੈਲਫੇਅਰ ਸੋਸਾਇਟੀ,ਚੰਡੀਗੜ੍ਹ ਦੇ ਪ੍ਰਧਾਨ ਤਿਰਕਾਲ ਦਰਸ਼ੀ ਰਾਜਿੰਦਰ ਭਾਰਗਵ ਤੇ ਹੋਰ ਜੋਤਿਸ਼ ਨੁਮਾਇਦੇ ਸਾਮਿਲ ਸਨ । ਇਸ ਟੋਲੇ ਨੇ ਮਿਤੀ 12.10.2009 ਨੂੰ ਸ਼ਹੀਦ ਭਗਤ ਸਿੰਘ ਲਾਇਬਰੇਰੀ, ਬਲੋਂਗੀ ਪੁੱਜ ਕੇ ਅਪਣੇ ਕੀਤੇ ਨੂੰ ਗਲਤ ਮੰਨਦੇ ਹੋਏ ਲਏ ਗਏ ਪੈਸੇ ਵਾਪਿਸ ਕੀਤੇ ਅਤੇ ਲਿਖਤੀ ਮੁਆਫੀ ਮੰਗੀ। ਜੋਤਸ਼ੀ ਨੇ ਮਾਫੀਨਾਮੇ ਵਿੱਚ ਇਹ ਗੱਲ ਮੰਨੀ ਕਿ ਉਹਨ੍ਹਾਂ ਪਾਸ ਕੋਈ ਅਜਿਹੀ ਸ਼ਕਤੀ ਨਹੀ ਜਿਸ ਰਾਹੀ ਉਹ ਕੋਈ ਪ੍ਰੇਮ ਵਿਆਹ, ਕੋਰਟ ਕਚਿਹਰੀਆ ਦੇ ਕੇਸ, ਤਲਾਕ,ਸੰਤਾਨ ਸੁੱਖ ਪ੍ਰਾਪਤ ਕਰਵਾ ਸਕਣ ਉਸਨੇ ਮਨਿਆ ਕਿ ਅੱਜ ਤੋ ਬਾਅਦ ਅਪਨੀ ਝੂਠ ਦੀ ਦੁਕਾਨ ਨਹੀ ਚਲਾਏਗਾ। ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਜੱਥੇ ਬੰਧਕ ਮੁੱਖੀ ਸ੍ਰੀ ਜਰਨੈਲ ਸਿੰਘ, ਕ੍ਰਾਤੀ ਨੇ ਕਿਹਾ ਕਿ ਲੋਕਾਂ ਨੂੰ ਇਸ ਮੋਕੇ ਸੇਧ ਲੈਣੀ ਚਾਹੀਦੀ ਹੈ ਜੋ ਆਏ ਦਿਨ ਇਨ੍ਹਾ ਜੋਤਸੀਆ ਅਤੇ ਤਾਤਰਿਕਾਂ ਕੋਲੋ ਆਪਣੀ ਆਰਥਿਕ ਤੇ ਮਾਨਸਿਕ ਲੁੱਟ ਕਰਵਾਉਦੇ ਹਨ। ਤਰਕਸ਼ੀਲ ਆਗੂਆ ਨੇ ਲੋਕਾਂ ਨੂੰ ਵਿਗਿਆਨਿਕ ਸੋਚ ਅਪਨਾ ਕੇ ਆਪਣੀਆ ਨਿੱਤ ਦਿਨ ਦੀਆਂ ਸਮਸਿਆਵਾਂ ਹੱਲ ਕਰਨ ਲਈ ਕਿਹਾ। ❑❑

*ਸਫ਼ਾ 39 ਦੀ ਬਾਕੀ...*

ਵਿਰੁੱਧ ਕੇਸ ਬਣ ਰਹੇ ਹਨ ਤਾਂ ਕੋਈ ਵੀ ਇਹ ਨਹੀਂ ਕਹੇਗਾ ਕਿ ਜ਼ਿਆਦਤੀ ਹੋ ਰਹੀ ਹੈ। ਇਸ ਗੱਲ ਦਾ ਇਸ ਵਕਤ ਬਹੁਤਾ ਮਹੱਤਵ ਨਹੀਂ ਰਹਿ ਜਾਂਦਾ ਕਿ ਆਸਾ ਰਾਮ ਆਪਣਾ ਗੁਨਾਹ ਮੰਨਣ ਤੋਂ ਕਿਵੇਂ ਇਨਕਾਰ ਕਰ ਰਿਹਾ ਹੈ। ਇਨਕਾਰ ਤਾਂ ਹਰ ਕੋਈ ਕਰਦਾ ਹੁੰਦਾ ਹੈ, ਸਵਾਲ ਸਗੋਂ ਇਸ ਤੋਂ ਵੱਡਾ ਇਹ ਹੈ ਕਿ ਆਖਰ ਕਿੰਨੇ ਕੁ ਸੰਤ ਇਹੋ ਜਿਹੇ ਹਨ, ਜਿਹੜੇ ਏਦਾਂ ਦੇ ਭੱਦੇ ਦੋਸ਼ਾਂ ਦੀ ਲਪੇਟ ਵਿੱਚ ਆ ਰਹੇ ਹਨ।

'ਜਗਤਗੁਰੂ' ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਵਿਰੁੱਧ ਵੀ ਕਤਲ ਕਰਵਾ ਦੇਣ ਤੋਂ ਲੈ ਕੇ ਗੋਲਕ ਦੀ ਹੇਰਾ-ਫੇਰੀ ਅਤੇ ਬਲਾਤਕਾਰ ਤੱਕ ਦੇ ਦੋਸ਼ ਲੱਗੇ ਸਨ। ਸੱਚਾ ਸੌਦਾ ਡੇਰੇ ਵੱਲੋਂ ਗੁਰਮੀਤ ਰਾਮ ਰਹੀਮ ਸਿੰਘ ਦੀ ਫ਼ਰਦ ਜੁਰਮ ਵਿੱਚ ਵੀ ਇਹਨਾਂ ਸਾਰੀਆਂ ਕਿਸਮਾਂ ਦੇ ਦੋਸ਼ ਸ਼ਾਮਲ ਹਨ। ਸਾਧਵੀ ਪ੍ਰਗਿਆ ਸਿੰਘ ਨਾਲ ਫੜਿਆ ਗਿਆ ਕਥਿਤ ਸ਼ੰਕਰਾਚਾਰੀਆ ਪਾਂਡੇ ਵੀ ਇਹਨਾਂ ਸਭਨਾਂ ਕਰਤੂਤਾਂ ਦਾ ਭਾਗੀ ਮੰਨਿਆ ਜਾ ਰਿਹਾ ਹੈ। ਪੰਜਾਬ ਵਿੱਚ ਸੰਤ ਸ਼ਮਸ਼ੇਰ ਸਿੰਘ ਜਗੇੜਾ ਆਦਿ ਉੱਤੇ ਵੀ ਇਹੋ ਜਿਹੇ ਦੋਸ਼ ਲੱਗ ਚੁੱਕੇ ਹਨ ਤੇ ਸੰਤ ਧਨਵੰਤ ਸਿੰਘ ਵਿਰੁੱਧ ਤਾਂ ਇਹੋ ਜਿਹੇ ਦੋਸ਼ ਅਦਾਲਤ ਵਿੱਚ ਸਾਬਤ ਵੀ ਹੋ ਗਏ ਹਨ। ਏਦਾਂ ਦੇ ਹੋਰ ਵੀ ਕਈ ਹੋਣਗੇ, ਜਿਹੜੇ ਬਾਹਰੋਂ ਚਿੱਟੇ ਤੇ ਅੰਦਰੋਂ ਕਾਲਖਾਂ ਲੁਕਾਈ ਫਿਰਦੇ ਹੋ ਸਕਦੇ ਹਨ। ਹੋਵੇ ਕੋਈ ਆਸਾ ਰਾਮ, ਕੋਈ ਜੈਇੰਦਰ ਸਰਸਵਤੀ ਜਾਂ ਕੋਈ ਧਨਵੰਤ ਸਿੰਘ ਆਦਿ ਇਹਨਾਂ 'ਚੋਂ ਕਿਸੇ ਨਾਲ ਵੀ ਕੋਈ ਕਾਨੂੰਨ ਪੱਖੋਂ ਰਿਆਇਤ ਨਹੀਂ ਵਰਤੀ ਜਾਣੀ ਚਾਹੀਦੀ। ਜਿਹੜਾ ਵੀ ਕੋਈ ਜਿੰਨਾ ਵੀ ਗੁਨਾਹਗਾਰ ਹੋਵੇ, ਉਸ ਨੂੰ ਸਜ਼ਾ ਦਿਵਾਉਣ ਲਈ ਹਰ ਹੀਲਾ ਵਰਤਿਆ ਜਾਣਾ ਚਾਹੀਦਾ ਹੈ। ਦੂਜੇ ਪਾਸੇ ਸਾਡੇ ਸਮਾਜ ਅੰਦਰ ਅੰਧ-ਵਿਸ਼ਵਾਸ਼ ਦਾ ਲਾਹਾ ਲੈ ਕੇ ਜਿਵੇਂ ਇਹ ਸਾਧ ਖੁੰਬਾਂ ਵਾਂਗ ਫੁੱਟ ਰਹੇ ਹਨ, ਉਸ ਨੂੰ ਵੀ ਅੱਖੋਂ-ਪਰੋਖੇ ਨਹੀਂ ਕੀਤਾ ਜਾਣਾ ਚਾਹੀਦਾ। ਇੱਕ ਇਹੋ ਜਿਹੀ ਵੱਡੀ ਜਾਗ੍ਰਤੀ ਲਹਿਰ ਚਲਾਈ ਜਾਣੀ ਚਾਹੀਦੀ ਹੈ, ਜਿਹੜੀ ਲੋਕਾਂ ਨੂੰ ਕਿੰਤੂ ਕਰਨਾ ਸਿਖਾ ਸਕੇ ਤੇ ਉਹ ਬਗਲੇ ਭਗਤਾਂ ਦੀ ਮਾਰ ਮੂਹਰੇ ਮੱਛੀਆਂ ਬਣਨੋਂ ਬਚ ਸਕਣ।

-ਨਵਾਂ ਜ਼ਮਾਨਾ

# ਪਾਠੀ ਤੋਂ ਤਰਕਸ਼ੀਲ ਤੱਕ ਦਾ ਸ਼ਫ਼ਰ



**ਜਸਪਾਲ ਪਾਲੀ**

ਮੈਂ ਪਿੰਡ ਮਾਜਰੀ ਠੇਕੇਦਾਰਾਂ (ਰੋਪੜ) ਦਾ ਵਸਨੀਕ ਹਾਂ ਤੇ ਅੱਜ ਕੱਲ੍ਹ ਡੀ.ਸੀ.ਐੱਮ. ਫੈਕਟਰੀ ਆਸਰੋਂ (ਨਵਾਂ ਸ਼ਹਿਰ) ਵਿਖੇ ਇੱਕ ਵਰਕਰ ਦੇ ਤੌਰ ਤੇ ਕੰਮ ਕਰਦਾ ਹਾਂ। 2003 ਤੱਕ ਮੈਂ ਬਹੁਤ ਹੀ ਧਾਰਮਿਕ ਖ਼ਿਆਲਾਂ ਦਾ ਧਾਰਨੀ ਸੀ। ਅੰਮ੍ਰਿਤਧਾਰੀ ਸਿੱਖ ਦੇ ਨਾਲ-ਨਾਲ ਮੈਂ ਬਹੁਤ ਹੀ ਜ਼ਿਆਦਾ ਪਾਠ ਪੂਜਾ 'ਚ ਵਿਸ਼ਵਾਸ ਰੱਖਦਾ ਸਾਂ। ਲਗਭਗ 10-12 ਸਾਲ ਮੈਂ ਆਪਣੇ ਹੀ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਬਤੌਰ ਪਾਠੀ ਵਜੋਂ ਸੇਵਾ ਕੀਤੀ। ਇਸ ਸਮੇਂ ਦੌਰਾਨ ਮੈਂ ਸੰਤਾਂ ਦੇ ਦੀਵਾਨ ਸੁਣਦਾ ਤੇ ਆਪਣੇ ਹੋਰ ਸੰਗੀ ਸਾਥੀਆਂ ਨੂੰ ਵੀ ਉਨ੍ਹਾਂ ਦੇ ਵਿਚਾਰਾਂ ਨੂੰ ਸੁਣਨ ਲਈ ਪ੍ਰੇਰਿਤ ਕਰਦਾ।

ਉਨ੍ਹਾਂ ਦੇ ਕਥਨਾਂ ਤੇ ਅਮਲ ਕਰਦਿਆਂ ਮੈਂ ਆਪਣੀ ਕਿਰਤ ਕਮਾਈ ਵਿੱਚੋਂ ਦਸਵੰਧ ਕੱਢਦਾ। ਤਰਕਸ਼ੀਲ ਸੁਸਾਇਟੀ ਬਾਰੇ ਮੈਂ ਬਹੁਤ ਹੀ ਘੱਟ ਜਾਣਦਾ ਹਾਂ। ਕਦੇ ਕਦਾਈਂ ਤਰਕਸ਼ੀਲਾਂ ਦੀ ਕੋਈ ਖ਼ਬਰ ਪੜ੍ਹਿਆ ਕਰਦਾ ਸਾਂ। ਫ਼ਤਹਿਗੜ੍ਹ ਸਾਹਿਬ ਦਾ ਸ਼ਹੀਦੀ ਜੋੜ ਮੇਲਾ ਹਰ ਸਾਲ ਵੇਖਣ ਜਾਂਦਾ ਸਾਂ। ਦਸੰਬਰ 2003 ਦੀ ਗੱਲ ਹੈ। ਮੈਂ ਅਖ਼ਬਾਰ 'ਚ ਖ਼ਬਰ ਪੜ੍ਹੀ ਕਿ ਸ਼ਹੀਦੀ ਜੋੜ ਮੇਲੇ ਤੇ ਤਰਕਸ਼ੀਲ ਮੇਲਾ ਵੀ ਹੋਵੇਗਾ। ਮੈਂ ਆਪਣੇ ਪਿੰਡ ਦੇ ਮਿੱਤਰ ਜਸਵਿੰਦਰ ਨੂੰ ਆਪਣੇ ਨਾਲ ਮੇਲੇ ਤੇ ਜਾਣ ਲਈ ਤਿਆਰ ਕਰ ਲਿਆ। ਤਰਕਸ਼ੀਲ ਮੇਲਾ ਸਵੇਰੇ 10 ਵਜੇ ਤੋਂ ਲੈ ਕੇ ਸ਼ਾਮ ਤੱਕ ਚੱਲਣਾ ਸੀ ਜਦਕਿ ਸੰਤਾਂ ਦੇ ਦੀਵਾਨ ਸਾਰੀ ਰਾਤ ਚੱਲਣੇ ਸਨ। ਮੈਂ ਆਪਣੇ ਮਿੱਤਰ ਨਾਲ ਬਣਾਈ ਵਿਉਂਤ ਅਨੁਸਾਰ ਪਹਿਲਾਂ ਤਰਕਸ਼ੀਲ ਮੇਲਾ ਵੇਖਣ ਚਲਾ ਗਿਆ।

ਮੰਚ ਤੋਂ ਮੈਂ ਨਾਟਕ ਤੇ ਜਾਦੂ ਦੇ ਟ੍ਰਿਕ ਵੇਖੇ। ਮੇਲੇ ਦੌਰਾਨ ਤਰਕਸ਼ੀਲ ਆਗੂਆਂ ਦੀਆਂ ਤਕਰੀਰਾਂ ਵੀ ਸੁਣੀਆਂ। ਜਿਨ੍ਹਾਂ ਨੇ ਮੇਰੇ ਮਨ ਨੂੰ ਟੁੰਬਿਆ ਤੇ ਸੋਚਣ ਲਈ ਮਜਬੂਰ ਕੀਤਾ। ਮੈਨੂੰ ਤਰਕਸ਼ੀਲਾਂ ਵੱਲੋਂ ਰੱਖੀਆਂ 23 ਸ਼ਰਤਾਂ ਦਾ ਵੀ ਪਤਾ ਲੱਗਾ। ਮੈਂ ਮੇਲਾ ਵੇਖਣ 'ਚ ਏਨਾ ਮਗਨ ਹੋ ਗਿਆ ਕਿ ਸ਼ਾਮ ਹੋਣ ਦਾ ਵੀ ਪਤਾ ਨਾ ਲੱਗਾ। ਉਨ੍ਹਾਂ ਦਿਨਾਂ 'ਚ ਮੇਰੀ ਇੱਕ ਮਾਸੀ ਦੀ ਨੂੰਹ ਸਿਰ ਮਾਰ ਕੇ ਖੇਡਿਆ ਕਰਦੀ ਸੀ। ਮੇਲੇ ਦੀ ਸਮਾਪਤੀ ਤੇ ਮੰਚ ਤੋਂ ਇਹ ਐਲਾਨ ਹੋਣ ਤੇ ਕਿ ਜੇਕਰ ਕਿਸੇ ਵਿਅਕਤੀ ਨੂੰ ਕੋਈ ਕਥਿਤ ਭੂਤ ਪ੍ਰੇਤ ਦੀ ਕਸਰ ਹੈ ਤਾਂ ਉਹ ਸਾਨੂੰ ਮਿਲ ਕੇ ਸੁਸਾਇਟੀ ਦਾ ਮੁਫ਼ਤ ਸਹਿਯੋਗ ਲੈ ਸਕਦਾ ਹੈ, ਮੈਂ ਨਾਟਕ ਟੀਮ ਦੇ ਇੰਚਾਰਜ ਮਾਸਟਰ ਤਰਲੋਚਨ ਜੀ ਨੂੰ ਮਿਲ ਕੇ ਆਪਣੀ ਮਾਸੀ ਦੀ ਨੂੰਹ ਦੀ ਸਮੱਸਿਆ ਬਾਰੇ ਗੱਲ ਕੀਤੀ। ਉਨ੍ਹਾਂ ਮੈਨੂੰ ਅਜੀਤ ਪ੍ਰਦੇਸੀ ਜੀ ਦਾ ਸੰਪਰਕ ਨੰਬਰ ਦਿੱਤਾ।

ਤਰਕਸ਼ੀਲ ਮੇਲਾ ਵੇਖ ਕੇ ਮੇਰਾ ਰਾਤ ਨੂੰ ਦੀਵਾਨ ਸੁਣਨ ਦਾ ਜੋਸ਼ ਮੱਠਾ ਪੈ ਗਿਆ। ਅਗਲੇ ਹੀ ਦਿਨ ਮੈਂ ਅਜੀਤ ਪ੍ਰਦੇਸੀ ਜੀ ਨੂੰ ਰੋਪੜ ਜਾ ਕੇ ਉਨ੍ਹਾਂ ਦੇ ਦਫ਼ਤਰ 'ਚ ਮਿਲਿਆ। ਕੇਸ ਬਾਰੇ ਜਾਣ ਕੇ ਉਨ੍ਹਾਂ ਠੀਕ ਕਰਨ ਦਾ ਭਰੋਸਾ ਦਿੱਤਾ ਤੇ ਪੜ੍ਹਨ ਲਈ ਤਰਕਸ਼ੀਲ ਮੈਗਜ਼ੀਨ ਦਿੱਤਾ। ਮੇਰੀ ਤਰਕਸ਼ੀਲ ਸਾਹਿਤ 'ਚ ਰੁਚੀ ਵਧੀ ਤੇ ਮਨ 'ਚ ਅਨੇਕਾਂ ਸ਼ੰਕੇ ਤੇ ਸੁਆਲ ਪੈਦਾ ਹੋਣ ਲੱਗੇ।

ਆਪਣੇ ਸ਼ੰਕਿਆਂ ਦੀ ਨਵਿਰਤੀ ਲਈ ਮੈਂ ਪ੍ਰਦੇਸੀ ਜੀ ਦੇ ਲਗਾਤਾਰ ਸੰਪਰਕ 'ਚ ਰਹਿਣ ਲੱਗਾ। ਕਾਫ਼ੀ ਸੋਚ ਵਿਚਾਰ ਤੋਂ ਬਾਅਦ ਮੈਂ ਸੁਸਾਇਟੀ ਦੇ ਮਿਸ਼ਨ ਨੂੰ ਸਮਝਿਆ ਤੇ ਸਮਾਜ ਦੇ ਭਲੇ ਲਈ ਇਸ 'ਚ ਆਪਣਾ ਯੋਗਦਾਨ ਪਾਉਣ ਦਾ ਫੈਸਲਾ ਲੈ ਕੇ ਤਰਕਸ਼ੀਲ ਸੁਸਾਇਟੀ ਦਾ ਸਥਾਈ ਮੈਂਬਰ ਬਣ ਗਿਆ। ਪਹਿਲਾਂ ਪਹਿਲ ਮੇਰੇ ਪਿੰਡ ਦੇ ਲੋਕਾਂ ਨੇ ਮੇਰੇ ਤਰਕਸ਼ੀਲ ਬਣਨ ਤੇ ਪਾਠੀ ਦਾ ਕੰਮ ਛੱਡਣ ਨੂੰ ਚੰਗਾ ਨਹੀਂ ਸਮਝਿਆ। ਰਿਸ਼ਤੇਦਾਰ ਵੀ ਨਾਰਾਜ਼ ਹੋਏ। ਫੈਕਟਰੀ 'ਚ ਕੰਮ ਕਰਦੇ ਨਾਲ ਦੇ ਵਰਕਰ ਮੇਰੀ ਜ਼ਿੰਦਗੀ 'ਚ ਆਏ ਇਸ ਬਦਲਾਅ ਨੂੰ ਵੇਖ ਕੇ ਹੈਰਾਨ ਹੋਏ ਤੇ ਕਈਆਂ ਨੇ ਚੰਗਾ ਬੰਦਾ ਵੀ ਆਖਿਆ।

ਇਸੇ ਸਮੇਂ ਮੈਨੂੰ ਆਪਣੇ ਵਿਚਾਰਾਂ ਦੀ ਤਬਦੀਲੀ ਕਾਰਣ ਸਾਰਿਆਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਮੇਰੇ ਤੇ ਗੁਰਦੁਆਰੇ ਦਾ ਚਾਰਜ ਮੁੜ ਸੰਭਾਲਣ ਦਾ ਦਬਾਅ ਵੀ ਲਗਾਤਾਰ ਬਣਦਾ ਰਿਹਾ। ਇੱਕ ਰਿਸ਼ਤੇਦਾਰ ਨੇ ਤਾਂ ਮੇਰੇ ਬਾਰੇ ਘਰ ਦਿਆਂ ਨੂੰ ਇੱਥੋਂ ਤੱਕ ਵੀ ਕਹਿ ਦਿੱਤਾ 'ਇਸ ਨੂੰ ਕਿਤੇ ਦਿਖਾ ਲਓ...ਕਿਧਰੇ ਕੋਈ ਭੁੱਲ ਹੀ ਨਾ ਹੋ ਗਈ ਹੋਵੇ।' ਘਰ ਦਿਆਂ ਦਾ ਜਵਾਬ ਸੀ 'ਜਦੋਂ ਇਸ ਨੂੰ ਦਿਖਾਉਣ ਦੀ ਲੋੜ ਸੀ ਉਦੋਂ ਤਾਂ ਅਸੀਂ ਇਸ ਨੂੰ ਦਿਖਾਇਆ ਨਹੀਂ, ਹੁਣ ਇਸ ਨੂੰ ਦਿਖਾਉਣ ਦੀ ਲੋੜ ਨਹੀਂ ਰਹੀ।' ਮੈਂ ਸੁਸਾਇਟੀ ਦੇ ਪ੍ਰਣ ਪੱਤਰ ਅਨੁਸਾਰ ਹਰ ਤਰ੍ਹਾਂ ਦੇ ਭੇਦ ਭਾਵ ਦੇ ਖ਼ਾਤਮੇ ਤੇ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ ਪ੍ਰਸਾਰ ਲਈ ਆਪਣੇ ਵੱਲੋਂ ਹਰ ਸੰਭਵ ਯਤਨ ਜੁਟਾਉਂਦਾ ਹਾਂ ਕਿਉਂਕਿ ਸਮੇਂ ਦੀ ਲੋੜ ਵਿਗਿਆਨਕ ਸੋਚ ਹੈ। ਤਰਕਸ਼ੀਲ ਲਹਿਰ ਨਾਲ ਜੁੜ ਕੇ ਮੈਂ ਜ਼ਿੰਦਗੀ ਦੇ ਮਕਸਦ ਨੂੰ ਜਾਣ ਕੇ ਹੁਣ ਇਸ ਲਹਿਰ ਨੂੰ ਤਨ ਮਨ ਤੋਂ ਸਮਰਪਿਤ ਹਾਂ।

ਮਾਜਰੀ ਠੇਕੇਦਾਰਾਂ (ਰੋਪੜ), 94179-73140





# ਇੰਜ ਹੋਇਆ ਪੀਰ ਦਾ 'ਦੀਵਾ ਗੁੱਲ'



**ਸਵਿੰਦਰ ਸਿੰਘ**

ਅੰਧ ਵਿਸ਼ਵਾਸਾਂ ਨਾਲ ਭਰੇ ਸਾਡੇ ਸਮਾਜ ਵਿੱਚ ਤਰਕਸ਼ੀਲ ਲਹਿਰ ਨੇ ਵਡਮੁੱਲਾ ਯੋਗਦਾਨ ਪਾਇਆ ਹੈ। ਲਹਿਰ ਨਾਲ ਜੁੜ ਕੇ ਸਾਡੇ ਵਰਗੇ ਅਨੇਕਾਂ ਪਰਿਵਾਰਾਂ ਨੂੰ ਅੰਧ ਵਿਸ਼ਵਾਸ ਦੀ ਦਲਦਲ ਵਿੱਚੋਂ ਕੱਢ ਕੇ ਤਰਕ ਦੀ ਰੌਸ਼ਨੀ ਵਿਖਾਈ ਹੈ। ਮੇਰਾ ਜਨਮ ਵੀ ਹੋਰਨਾਂ ਲੋਕਾਂ ਵਾਂਗ ਬੇਹੱਦ ਅੰਧਵਿਸ਼ਵਾਸੀ ਪਰਿਵਾਰ 'ਚ ਹੋਇਆ, ਜਿੱਥੇ ਹਰ ਵਕਤ 'ਨਾਮ ਸਿਮਰਨ' ਦੀ ਗੁੜ੍ਹਤੀ ਹੀ ਦਿੱਤੀ ਜਾਂਦੀ ਸੀ। ਹੋਸ਼ ਸੰਭਾਲਣ ਤੋਂ ਲੈ ਕੇ ਪੜ੍ਹਾਈ ਪੂਰੀ ਕਰਨ ਉਪਰੰਤ ਮਾਤਾ ਜੀ ਰੋਜ਼ ਸਵੇਰੇ ਗੁਰਦੁਆਰੇ ਜਾਣ ਲਈ ਮਜਬੂਰ ਕਰਦੇ ਹਨ। ਸ਼ਾਮ ਨੂੰ ਰਹਿਰਸ ਤੇ ਸਵੇਰੇ ਜਪੁ ਜੀ ਸਾਹਿਬ ਦਾ ਪਾਠ ਕਰਨ ਤੋਂ ਬਿਨਾਂ ਰੋਟੀ ਨਹੀਂ ਸੀ ਨਸੀਬ ਹੁੰਦੀ। ਅਜਿਹੇ ਮਾਹੌਲ 'ਚ ਮੇਰਾ ਧਾਰਮਿਕ ਹੋਣਾ ਕੁਦਰਤੀ ਸੀ, ਪਿੰਡ 'ਚ ਪ੍ਰਭਾਤ ਫ਼ੇਰੀ ਹੁੰਦੀ ਤਾਂ ਮੈਂ ਸਭ ਤੋਂ ਮੂਹਰੇ ਹੁੰਦਾ। ਧਾਰਮਿਕ ਵਿਚਾਰਾਂ ਦੇ ਪ੍ਰਭਾਵ 'ਚ ਮੈਂ 'ਚੁਰਾਸੀ' ਕੱਟਣ ਵਾਸਤੇ 2-2 ਘੰਟੇ ਨਾਮ ਜਪਣ ਲੱਗਾ। ਘਰ ਦੀ ਆਰਥਿਕ ਹਾਲਤ ਠੀਕ ਨਾ ਹੋਣ ਕਰਕੇ ਮੈਂ ਪਾਠ ਪੂਜਾ 'ਚ ਜੁਟ ਗਿਆ। ਨੇੜਿਓਂ ਤੱਕਣ ਤੇ ਮੈਨੂੰ ਧਾਰਮਿਕਤਾ ਦੇ ਨਾਂ ਤੇ ਕੀਤਾ ਜਾਣ ਵਾਲਾ ਪਾਖੰਡ ਸਾਫ਼ ਨਜ਼ਰ ਆਉਣ ਲੱਗਾ। ਮੈਂ ਸੋਚਦਾ ਕਿ ਧਰਮ ਨਾਲ ਜੁੜ ਕੇ ਅਥਾਹ ਸ਼ਰਧਾ ਰੱਖਣ ਦੇ ਬਾਵਜੂਦ ਵੀ ਸਾਡੀ ਆਰਥਿਕ ਹਾਲਤ ਸੁਧਰਨ ਦੀ ਬਜਾਏ ਵਿਗੜੀ ਗਈ। ਮੇਰੇ ਜਨਮ ਤੋਂ ਪਹਿਲਾਂ ਦਾ ਹੀ ਸਾਡੇ ਘਰ 'ਪੀਰਾਂ ਦਾ ਦੀਵਾ' ਜਗਦਾ ਸੀ। ਅੰਨ੍ਹੀ ਸ਼ਰਧਾ ਦੇ ਇਸ ਰੁਝਾਨ ਨੇ ਵੀ ਮੈਨੂੰ ਬਹੁਤ ਤੰਗ ਕੀਤਾ ਜਿਵੇਂ ਵੀਰਵਾਰ ਨੂੰ ਸਿਰ ਨਹੀਂ ਨਹਾਉਣਾ, ਘਰ ਵਿੱਚ ਮੀਟ ਮੱਛੀ ਆਦਿ ਨਹੀਂ ਲਿਆਉਣਾ, ਜੇਕਰ ਦੀਵਾ ਲੇਟ ਜਗਦਾ ਜਾਂ ਖੇਡ 'ਚ ਲੱਗਿਆਂ ਜਗਾਉਣਾ ਹੀ ਭੁੱਲ ਜਾਣਾ ਤਾਂ ਮਾਤਾ ਜੀ ਨੇ ਡੰਡਾ ਪਰੇਡ ਕਰਨੀ। ਪਿੰਡ 'ਚ ਜੇਕਰ ਕਿਸੇ ਦੀ ਮੌਤ ਹੋ ਜਾਣੀ ਤਾਂ ਸ਼ਾਮ ਨੂੰ ਦੁੱਧ ਪੀਣ ਨੂੰ ਨਾ ਮਿਲਣਾ। ਜੇਕਰ ਜ਼ਿਦ ਕਰਕੇ ਪੀ ਲੈਣਾ ਤਾਂ ਸਾਨੂੰ ਬਾਅਦ 'ਚ ਪਿਆਜ਼ ਖਾਣਾ ਪੈਂਦਾ। ਇਸ ਤਰ੍ਹਾਂ ਦੇ ਵਹਿਮੀ ਮਾਹੌਲ 'ਚ ਪਲ ਕੇ ਅਸੀਂ ਸਾਰੇ ਭੈਣ ਭਰਾ ਬਹੁਤ ਡਰਪੋਕ ਹੋ ਗਏ। ਕੋਈ ਵੀ ਇਕੱਲਾ ਹਨੇਰੇ 'ਚ ਜਾਣ ਦੀ ਜੁਅਰਤ ਨਾ ਕਰਦਾ। ਜਦ ਕਦੀ ਰਾਤ ਨੂੰ ਖ਼ੇਤਾਂ 'ਚ ਜਾਣਾ ਤਾਂ ਰਾਹ 'ਚ ਭੂਤਾਂ ਤੋਂ ਡਰਦੇ ਰਹਿਣਾ। ਰਾਤ ਨੂੰ ਵੀ ਭੂਤ ਪ੍ਰੇਤਾਂ ਤੋਂ ਡਰਦਿਆਂ ਨੀਂਦ ਨਾ ਆਉਣੀ। ਜੇਕਰ ਕਿਧਰੇ ਨੌਜਵਾਨ ਵਿਅਕਤੀ ਦੀ ਮੌਤ ਹੋ ਜਾਣੀ ਤਾਂ ਦਿਨੇ ਹੀ ਡਰ ਲੱਗਣ ਲੱਗ ਪੈਣਾ। ਇਸ ਤਰ੍ਹਾਂ ਕਰਦਿਆਂ ਕਈ ਵਾਰ ਮੈਂ ਸੋਚਦਾ ਕਿ ਕੀ ਸਾਰੀ ਉਮਰ ਇਸ ਤਰ੍ਹਾਂ ਹੀ ਲੰਘ ਜਾਏਗੀ ? ਕਦੇ ਕਦਾਈਂ ਮੇਰੇ ਬਚਪਨ ਦੇ ਦੋਸਤ ਸੁਲੱਖਣ ਸਿੰਘ, ਜੋ ਫ਼ੌਜ 'ਚ ਨੌਕਰੀ ਕਰਦੇ ਸਨ ਨੇ ਮੈਨੂੰ ਸਮਝਾਉਣਾ ਕਿ ਇਹ ਤਾਂ ਸਭ ਮਨ ਦੇ ਵਹਿਮ ਹੁੰਦੇ ਹਨ। ਉਸ ਵਕਤ ਤਾਂ ਮੈਂ ਸਹਿਮਤ ਹੋ ਜਾਣਾ ਪ੍ਰੰਤੂ ਰਾਤ ਨੂੰ ਮੇਰੀ ਹਿੰਮਤ ਜਵਾਬ ਦੇ ਦਿੰਦੀ। ਇੱਕ ਦਿਨ ਉਸ ਮਿੱਤਰ ਨੇ ਮੈਨੂੰ ਡਾ. ਕਾਵੂਰ ਦੀ ਪੁਸਤਕ 'ਤੇ ਦੇਵ ਪੁਰਸ਼ ਹਾਰ ਗਏ' ਪੜ੍ਹਨ ਨੂੰ ਦਿੱਤੀ। ਜਿਸ ਨੂੰ ਪੜ੍ਹ ਕੇ ਮੇਰਾ ਜੀਵਨ ਹੀ ਬਦਲ ਗਿਆ। ਉਹ ਪੁਸਤਕ ਮੈਂ ਲਗਾਤਾਰ ਤਿੰਨ ਵਾਰ ਪੜ੍ਹੀ। ਮੇਰੇ ਮਨ 'ਚ ਤਰਕਸ਼ੀਲਾਂ ਨੂੰ ਮਿਲਣ ਦੀ ਇੱਛਾ ਜਾਗੀ ਪਰ ਤਰਕਸ਼ੀਲਾਂ ਦਾ ਬਰਨਾਲੇ ਤੋਂ ਬਿਨਾਂ ਕੋਈ ਹੋਰ ਪਤਾ ਨਾ ਹੋਣ ਕਰਕੇ ਮਨ ਦੀ ਇਹ ਇੱਛਾ ਪੂਰੀ ਨਾ ਹੋ ਸਕੀ। ਅਚਾਨਕ ਸਾਡੇ ਇਲਾਕੇ ਵਿੱਚ ਵਡਾਲਾ ਗ੍ਰੰਥੀਆਂ (ਗੁਰਦਾਸਪੁਰ) ਵਿਖੇ ਇੱਕ ਘਟਨਾ ਵਾਪਰੀ। ਹੋਇਆ ਇੰਜ ਕਿ ਪਿੱਪਲ ਵਿੱਚੋਂ ਪਾਣੀ ਨਿਕਲਣ ਕਰਕੇ ਲਾਈਲੱਗ ਲੋਕ ਵੱਡੀ ਤਾਦਾਤ 'ਚ ਉੱਥੇ ਪਹੁੰਚਣ ਲੱਗੇ। ਇਸ ਸਥਾਨ ਦਾ ਲਾਹਾ ਲੈ ਕੇ ਕੁਝ ਚਲਾਕ ਕਿਸਮ ਦੇ ਲੋਕ ਉੱਥੇ ਇੱਕ ਧਾਰਮਿਕ ਸਥਾਨ ਬਣਾਉਣ ਦੀ ਤਿਆਰੀ 'ਚ ਜੁਟ ਗਏ। ਤਰਕਸ਼ੀਲਾਂ ਨੇ ਸਤਨਾਮ ਸਿੰਘ ਕਿਰਤੀ ਦੀ ਅਗਵਾਈ 'ਚ ਪ੍ਰਬੰਧਕਾਂ ਨੂੰ ਚੁਣੌਤੀ ਦਿੱਤੀ ਕਿ ਪਿੱਪਲ 'ਚ ਕੋਈ ਕਰਾਮਾਤ ਨਹੀਂ। ਹਜ਼ਾਰਾਂ ਲੋਕਾਂ ਦੀ ਭੀੜ 'ਚ ਮੈਂ ਵੀ ਤਰਕਸ਼ੀਲਾਂ ਨਾਲ ਲੱਗੀ ਸ਼ਰਤ ਵੇਖਣ ਗਿਆ। ਤਰਕਸ਼ੀਲਾਂ ਨੇ ਉਸ ਪਿੱਪਲ ਨੂੰ ਜੜ੍ਹ ਤੋਂ ਵੱਢ ਸੁੱਟਿਆ ਪਰ ਕਿਸੇ ਨੂੰ ਕੁਝ ਨਾ ਹੋਇਆ। ਉਨ੍ਹਾਂ ਲੋਕਾਂ ਦੇ ਜੁੜੇ ਇਕੱਠ ਨੂੰ ਦਲੀਲਾਂ ਨਾਲ ਇਹ ਸਮਝਾਇਆ ਕਿ ਹਰੇਕ ਘਟਨਾ ਪਿੱਛੇ ਕੋਈ ਨਾ ਕੋਈ ਕਾਰਣ ਜ਼ਰੂਰ ਹੁੰਦਾ ਹੈ ਪਰ ਅਸੀਂ ਅਗਿਆਨਤਾ ਵਸ ਉਸ ਨੂੰ ਕਰਾਮਾਤ ਸਮਝ ਬੈਠਦੇ ਹਾਂ। ਚਲਾਕ ਕਿਸਮ ਦੇ ਲੋਕ ਉਸ ਦਾ ਲਾਹਾ ਲੈਂਦੇ ਹਨ ਤੇ ਆਪਣਾ ਤੋਰੀ ਫੁਲਕਾ ਚਲਾਉਂਦੇ ਹਨ। ਉਸ ਦਿਨ ਤੋਂ ਬਾਅਦ ਮੈਂ ਤਰਕਸ਼ੀਲਾਂ ਨਾਲ ਮੇਲ ਜੋਲ ਵਧਾ ਦਿੱਤਾ। ਤਰਕਸ਼ੀਲ ਸਾਹਿਤ ਨੂੰ ਗਹੁ ਨਾਲ ਪੜ੍ਹਿਆ ਤੇ ਆਪਣੇ ਆਪ ਨੂੰ ਵਿਗਿਆਨਕ ਸੋਚ ਨਾਲ ਜੋੜ ਲਿਆ। ਆਪਣੇ ਇਲਾਕੇ 'ਚ ਤਰਕਸ਼ੀਲ ਲਹਿਰ ਦੇ ਪਸਾਰ 'ਚ ਆਪਣਾ ਯੋਗਦਾਨ ਪਾਇਆ। ਮੇਰੇ ਤਰਕਸ਼ੀਲ ਬਣਨ ਤੋਂ ਬਾਅਦ ਸਾਡੇ ਘਰ 'ਚ 'ਪੀਰ ਦਾ ਦੀਵਾ' ਜਗਣੋਂ ਬੰਦ ਹੋ ਗਿਆ। ਹੁਣ ਸਾਡੇ ਘਰ 'ਚ ਕਿਸੇ ਕਿਸਮ ਦੀ ਕੋਈ ਧਾਰਮਿਕ ਰਸਮ ਨਹੀਂ ਹੁੰਦੀ। ਜਿੱਥੇ ਮੈਨੂੰ ਆਪਣੇ ਤਰਕਸ਼ੀਲ ਵਿਚਾਰਾਂ ਤੇ ਫ਼ਖ਼ਰ ਹੈ ਉੱਥੇ ਮੈਂ ਤਰਕਸ਼ੀਲ ਜੀਵਨ ਜਾਚ ਅਪਣਾ ਕੇ ਆਪਣੇ ਆਪ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਹਾਂ।

ਧਾਰੀਵਾਲ ਭੋਜਾਂ, (ਗੁਰਦਾਸਪੁਰ) 94648-65722



ਜਸਵੰਤ ਮੁਹਾਲੀ

**? ਸ਼ਹਿਦ ਦੀ ਮੱਖੀ ਦੇ ਡੰਗਣ ਨਾਲ ਸੋਜਿਸ਼ ਕਿਉਂ ਹੋ ਜਾਂਦੀ ਹੈ।**

**ਸ਼ਾਲੂ, ਸਰਹਿੰਦ**

➤ ਹਰ ਬੰਦੇ ਨੂੰ ਕਿਸੇ ਨਾ ਕਿਸੇ ਸਮੇਂ ਕਿਸੇ ਸ਼ਹਿਦ ਦੀ ਮੱਖੀ ਜਾਂ ਭਰਿੰਡ ਨੇ ਡੰਗਿਆ ਹੋਵੇਗਾ। ਮੱਖੀ ਆਦਿ ਦੇ ਡੰਗਣ ਨਾਲ ਤਿੱਖੀ ਦਰਦ ਹੁੰਦੀ ਹੈ ਅਤੇ ਇਸ ਦਾ ਪ੍ਰਭਾਵ ਵਕਤੀ ਹੁੰਦਾ ਹੈ। ਇੱਕ ਹਜ਼ਾਰ ਲੋਕਾਂ ਪਿੱਛੇ ਕੋਈ ਇੱਕ ਜਾਂ ਦੋਵਾਂ ਨੂੰ ਮੱਖੀ ਦੇ ਡੰਗ ਤੋਂ ਅਲਰਜੀ ਹੁੰਦੀ ਹੈ।

ਡੰਗ ਮਾਰਨ ਵਾਲਾ ਅੰਗ ਮੱਖੀ ਦੇ ਆਂਡੇ ਦੇਣ ਵਾਲੇ ਅੰਗ ਦਾ ਹੀ ਹਿੱਸਾ ਹੁੰਦਾ ਹੈ। ਇਸ ਲਈ ਡੰਗਣ ਦਾ ਕੰਮ ਸਿਰਫ਼ ਮਾਦਾ ਮੱਖੀਆਂ ਹੀ ਕਰਦੀਆਂ ਹਨ। ਮੱਖੀ ਆਮ ਹਾਲਤਾਂ ਵਿੱਚ ਡੰਗਣ ਦੀ ਆਦੀ ਨਹੀਂ ਹੁੰਦੀ, ਖਾਸ ਕਰ ਜਦੋਂ ਫੁੱਲਾਂ ਆਦਿ ਦਾ ਰਸ ਇਕੱਠਾ ਕਰਨ ਦੇ ਕੰਮ ਵਿੱਚ ਮਹਾਲ ਹੋਵੇ। ਬਹੁਤੀ ਵਾਰ ਆਪਣੇ ਛੱਤੇ ਉੱਪਰ ਹਮਲੇ ਦੀ ਹਾਲਤ ਵਿੱਚ ਹੀ ਮੱਖੀਆਂ ਹਮਲਾ ਕਰਦੀਆਂ ਹਨ।

ਡੰਗ ਮੱਖੀਆਂ ਦਾ ਬਹੁਤ ਕਾਰਗਰ ਹਥਿਆਰ ਹੈ। ਡੰਗ ਮਾਰਨ ਸਮੇਂ ਮੱਖੀਆ ਮੈਲਿਟਿਨ ਨਾਂ ਦਾ ਰਸਾਇਣ ਚਮੜੀ ਅੰਦਰ ਛੱਡ ਦਿੰਦੀਆਂ ਹਨ ਜੋ ਕਿ ਡੰਗਣ ਵਾਲੇ ਨੂੰ ਤਿੱਖੇ ਦਰਦ ਨਾਲ ਵਿੰਨ ਦਿੰਦਾ ਹੈ, ਇਹ ਦਰਦ ਕੁਝ ਮਿੰਟਾਂ ਤੱਕ ਰਹਿੰਦਾ ਹੈ ਅਤੇ ਫਿਰ ਘਟਦਾ ਜਾਂਦਾ ਹੈ। ਡੰਗ ਲੱਗਣ ਸਾਰ ਸਾਡੇ ਸਰੀਰ ਦਾ ਰੱਖਿਆਤਮਕ ਪ੍ਰਬੰਧ ਕਿਰਿਆਸ਼ੀਲ ਹੋ ਜਾਂਦਾ ਹੈ। ਜ਼ਹਿਰ ਬਾਹਰ ਕੱਢਣ ਲਈ ਖੂਨ ਵਿਚਲੇ ਤਰਲ ਪਦਾਰਥ ਦਾ ਵਹਾਅ ਡੰਗ ਲੱਗਣ ਵਾਲੀ ਜਗ੍ਹਾ ਵੱਲ ਹੋ ਜਾਂਦਾ ਹੈ। ਇਸ ਨਾਲ ਡੰਗੀ ਥਾਂ ਤੋਂ ਚਮੜੀ ਲਾਲ ਹੋ ਜਾਂਦੀ ਹੈ ਤੇ ਸੁੱਜ ਜਾਂਦੀ ਹੈ। ਇਹ ਵੀ ਦੇਖਿਆ ਗਿਆ ਹੈ ਕਿ ਪਹਿਲੀ ਵਾਰ ਡੰਗੇ ਜਾਣ 'ਤੇ ਸੋਜਿਸ਼ ਘੱਟ ਹੁੰਦੀ ਹੈ ਕਿਉਂਕਿ ਸਾਡੇ ਰੱਖਿਆ ਪ੍ਰਬੰਧ ਨੂੰ ਬਾਹਰੀ ਦੁਸ਼ਮਣ ਦੀ ਪਛਾਣ ਨਹੀਂ ਹੋਈ ਹੁੰਦੀ। ਡੰਗ ਵਾਲੀ ਥਾਂ ਨੂੰ ਰਗੜਨਾ ਨਹੀਂ ਚਾਹੀਦਾ। ਇਸ ਨਾਲ ਚਮੜੀ ਉੱਪਰਲੀ ਮੈਲ/ਕੀਟਾਣੂ ਜ਼ਖਮ ਨੂੰ ਖਰਾਬ ਕਰ ਦਿੰਦੀ ਹੈ। ਬਹੁਤ ਵਾਰੀ ਮੱਖੀ ਆਪਣਾ ਡੰਗ ਚਮੜੀ ਵਿੱਚ ਛੱਡ ਜਾਂਦੀ ਹੈ। ਜੇ ਹੋ ਸਕੇ ਤਾਂ ਡੰਗ ਕੱਢ ਕੇ ਜ਼ਖਮ ਨੂੰ ਧੋ ਲਵੋ।

**? ਕੀ ਬਦਲਦੇ ਮੌਸਮਾਂ ਦੀ ਮਾਰ ਔਰਤਾਂ ਤੇ ਵੱਧ ਪੈਂਦੀ ਹੈ। ਇਸ ਬਾਰੇ ਅੰਤਰ-ਰਾਸ਼ਟਰੀ ਖੋਜ ਕੀ ਕਹਿੰਦੀ ਹੈ।**

**ਪੂਨਮ, ਦਿੱਲੀ**

➤ ਸੰਯੁਕਤ ਰਾਸ਼ਟਰ ਜਨ ਸੰਖਿਆ ਕੋਸ਼ ਨੇ ਚੇਤਾਵਨੀ ਦਿੱਤੀ ਹੈ ਕਿ ਵਾਤਾਵਰਣ ਪਰਿਵਰਤਨ ਦਾ ਵਿਕਾਸਸ਼ੀਲ ਦੇਸ਼ਾਂ ਦੀਆਂ ਔਰਤਾਂ ਉੱਪਰ ਸਭ ਤੋਂ ਵੱਧ ਅਸਰ ਪਵੇਗਾ। ਕੋਸ਼ ਦਾ ਕਹਿਣਾ ਹੈ ਕਿ ਔਰਤਾਂ ਤੇ ਲੋੜ ਤੋਂ ਜ਼ਿਆਦਾ ਬੋਝ ਹੈ। ਖ਼ੇਤੀ ਨਾਲ ਜੁੜੇ ਜ਼ਿਆਦਾ ਕੰਮ ਉਹ ਕਰਦੀਆਂ ਹਨ। ਕੁਦਰਤੀ ਆਫ਼ਤਾਂ ਦਾ ਪ੍ਰਭਾਵ ਵੀ ਉਨ੍ਹਾਂ ਤੇ ਜ਼ਿਆਦਾ ਪੈਂਦਾ ਹੈ। ਰਿਪੋਰਟ ਵਿੱਚ ਪਹਿਲੀ ਵਾਰ ਜਨ ਸੰਖਿਆ ਦੇ ਵਾਧੇ ਦਾ ਮੁੱਦਾ ਉਠਾਇਆ ਗਿਆ ਹੈ। ਇਸ ਅਨੁਸਾਰ ਵਧਦੀ ਆਬਾਦੀ ਨੂੰ ਰੋਕਣਾ, ਵਾਤਾਵਰਣ ਪਰਿਵਰਤਨ ਨੂੰ ਨਜਿੱਠਣ ਵਿੱਚ ਮਹੱਤਵਪੂਰਨ ਰੋਲ ਨਿਭਾ ਸਕਦਾ ਹੈ। ਵਰਨਣਯੋਗ ਹੈ ਕਿ ਇਸ ਸਮੇਂ ਧਰਤੀ ਦੀ ਜਨ ਸੰਖਿਆ 7 ਅਰਬ ਦੇ ਕਰੀਬ ਹੈ, ਜੋ ਕਿ ਇਸ ਸਦੀ ਦੇ ਅੱਧ ਤੱਕ 9 ਅਰਬ ਤੱਕ ਪਹੁੰਚ ਜਾਵੇਗੀ।

ਸੰਯੁਕਤ ਰਾਸ਼ਟਰ ਜਨ ਸੰਖਿਆ ਕੋਸ਼ ਦੀ ਰਿਪੋਰਟ ਅਨੁਸਾਰ ਜੇਕਰ ਇਸ ਵਾਧੇ ਦੀ ਦਰ ਘਟ ਜਾਵੇ ਤਾਂ ਭਵਿੱਖ ਵਿੱਚ ਗਰੀਨ ਹਾਊਸ ਗੈਸਾਂ ਦੀ ਪੈਦਾਵਾਰ ਵਿੱਚ ਮਹੱਤਵਪੂਰਨ ਕਮੀ ਆ ਸਕਦੀ ਹੈ। ਇੱਕ ਅਨੁਮਾਨ ਅਨੁਸਾਰ ਸੰਨ 2100 ਤੱਕ ਧਰਤੀ ਦਾ ਤਾਪਮਾਨ 4 ਤੋਂ 6 ਡਿਗਰੀ ਸੈਲਸੀਅਸ ਵਧ ਜਾਵੇਗਾ ਜਿਸ ਦਾ ਕੁਦਰਤੀ ਬਸੇਰੇ, ਅਰਥ ਵਿਵਸਥਾ ਤੇ ਆਬਾਦੀ ਤੇ ਵਿਨਾਸ਼ਕਾਰੀ ਪ੍ਰਭਾਵ ਪੈ ਸਕਦਾ ਹੈ।

ਤਾਪਮਾਨ ਵਧਣ ਨਾਲ ਉੱਤਰੀ ਤੇ ਦੱਖਣੀ ਧਰੁਵਾਂ ਦੀ ਬਰਫ਼ ਤੇਜ਼ੀ ਨਾਲ ਪਿਘਲੇਗੀ, ਸਮੁੰਦਰ ਦਾ ਪਾਣੀ ਦਾ ਪੱਧਰ ਵਧੇਗਾ। ਜਿਸ ਨਾਲ ਬਹੁਤ ਸਾਰੇ ਇਲਾਕੇ ਪਾਣੀ ਵਿੱਚ ਡੁੱਬ ਜਾਣਗੇ। ਸੋਕੇ ਕਾਰਣ ਲੋਕ ਵਸੇ ਵਸਾਏ ਇਲਾਕਿਆਂ ਨੂੰ ਛੱਡਣ ਲਈ ਮਜਬੂਰ ਹੋਣਗੇ। ਗਰੀਬ ਲੋਕ ਆਪਣੇ ਜੀਵਨ ਨਿਰਵਾਹ ਤੇ ਹੋਰ ਸਾਧਨਾਂ ਤੋਂ ਵਾਂਝੇ ਹੋ ਜਾਣਗੇ।

ਸ੍ਰੋਤ: ਇੰਟਰਨੈੱਟ





# ਆਓ ਜਾਦੂ ਸਿੱਖੀਏ

ਸੁਖਦੇਵ ਮਲੂਕਪੁਰੀ

## ਮੋਮਬੱਤੀ ਦੇ ਧਾਗੇ ਤੇ ਗੇਂਦ ਰੋਕਣਾ

ਜਾਦੂਗਰ ਮੇਜ਼ ਤੇ ਇੱਕ ਮੋਮਬੱਤੀ ਜਗਾ ਕੇ ਰੱਖਦਾ ਹੈ। ਕੁਝ ਮੰਤਰ ਪੜ੍ਹਨ ਦਾ ਨਾਟਕ ਕਰਨ ਉਪਰੰਤ ਇੱਕ ਸਪੰਜ ਦੀ ਗੇਂਦ ਲੈ ਕੇ ਮੋਮਬੱਤੀ ਦੇ ਜਲੇ ਹੋਏ ਧਾਗੇ ਉੱਪਰ ਗੇਂਦ ਟਿਕਾ ਦਿੰਦਾ ਹੈ। ਗੇਂਦ ਧਾਗੇ ਤੇ ਟਿਕ ਜਾਂਦੀ ਹੈ। ਡਿਗਦੀ ਨਹੀਂ। ਦਰਸ਼ਕ ਵੇਖ ਕੇ ਹੈਰਾਨ ਹੁੰਦੇ ਹਨ।



ਇਹ ਕਿਸ ਤਰ੍ਹਾਂ ਵਾਪਰਿਆ, ਆਓ ਜਾਣੀਏ:

**ਸਮਾਨ: ਮੋਮਬੱਤੀ, ਇੱਕ ਲੰਬੀ ਸੂਈ, ਸਪੰਜ ਦੀ ਹਲਕੀ ਗੇਂਦ।**

**ਪੇਸ਼ਕਾਰੀ** ਸਭ ਤੋਂ ਪਹਿਲਾਂ ਮੋਮਬੱਤੀ ਤੇ ਇੱਕ ਲੰਬੀ ਸੂਈ ਲਓ। ਸੂਈ ਦਾ ਨੋਕ ਵਾਲਾ ਪਾਸਾ ਉੱਪਰ ਵੱਲ ਕਰਕੇ ਧਾਗਾ ਪਾਉਣ ਵਾਲਾ ਪਾਸਾ ਮੋਮਬੱਤੀ ਦੇ ਧਾਗੇ ਨਾਲ ਖੁਭੋ ਦਿਓ। ਫਿਰ ਮੋਮਬੱਤੀ ਜਗਾ ਦਿਓ। ਮੋਮਬੱਤੀ ਜਗਣ ਨਾਲ ਸੂਈ ਕਾਲੀ ਹੋ ਜਾਵੇਗੀ ਤੇ ਸੜਿਆ ਹੋਇਆ ਧਾਗਾ ਹੀ ਲੱਗੇਗੀ। ਫਿਰ ਇੱਕ ਸਪੰਜ ਦੀ ਹਲਕੀ ਗੇਂਦ ਲੈ ਕੇ ਬੜੀ ਸਾਵਧਾਨੀ ਨਾਲ ਸੂਈ ਤੇ ਰੱਖ ਕੇ ਦਾਬ ਦੇ ਦਿਓ। ਸੂਈ ਗੇਂਦ ਵਿੱਚ ਖੁਭ ਜਾਵੇਗੀ ਅਤੇ ਦਰਸ਼ਕ ਵੇਖ ਕੇ ਹੈਰਾਨ ਹੋਣਗੇ ਕਿ ਸੜੇ ਹੋਏ ਧਾਗੇ ਤੇ ਗੇਂਦ ਕਿਵੇਂ ਖੜ੍ਹ ਗਈ। ਇਸ ਖੇਲ੍ਹ ਨੂੰ ਚਿਤਰ ਵਿੱਚ ਵਿਖਾਏ ਅਨੁਸਾਰ ਆਸਾਨੀ ਨਾਲ ਸਮਝ ਸਕਦੇ ਹੋ।



**ਸਾਵਧਾਨੀਆਂ:** ☛ ਸੂਈ ਮੋਮਬੱਤੀ ਵਿੱਚ ਧਾਗੇ ਦੇ ਲਗਭਗ ਬਰਾਬਰ ਤੱਕ ਹੀ ਲਗਾਓ ਤਾਂ ਕਿ ਉੱਪਰੋਂ ਨਜ਼ਰ ਨਾ ਆਵੇ।

☛ ਗੇਂਦ ਸਿਰਫ਼ ਸਪੰਜ ਦੀ ਹੋਣੀ ਚਾਹੀਦੀ ਹੈ ਤਾਂ ਕਿ ਉਸ ਵਿੱਚ ਸੂਈ ਆਸਾਨੀ ਨਾਲ ਖੁਭ ਸਕੇ।

☛ ਗੇਂਦ ਭਾਰੀ ਨਾ ਹੋਵੇ ਜਿਹੜੀ ਮੋਮਬੱਤੀ ਨੂੰ ਥੱਲੇ ਨਾ ਡਿੱਗਣ ਦੇਵੇ। ਮੋਮਬੱਤੀ ਮੋਟੀ ਹੋਣੀ ਚਾਹੀਦੀ ਹੈ।

☛ ਮੋਮਬੱਤੀ ਮੇਜ਼ ਤੇ ਚਿਪਕਾ ਕੇ ਰੱਖੋ। ਸਪੰਜ ਦੀ ਗੇਂਦ ਨੂੰ ਮੋਮਬੱਤੀ ਤੇ ਰਖਦੇ ਸਮੇਂ ਜ਼ਿਆਦਾ ਨਾ ਦਬਾਓ।

## ਡੰਡਾ ਹੱਥ ਨਾਲ ਚਿਪਕਾਉਣਾ

**ਸਮਾਨ:** ਫੁੱਟ ਦਾ ਇੱਕ ਡੰਡਾ।

**ਪੇਸ਼ਕਾਰੀ:** ਜਾਦੂਗਰ ਮੰਚ ਤੇ ਆਉਂਦਾ ਹੈ। ਉਸ ਦੇ ਹੱਥ ਫੁੱਟ ਦਾ ਇੱਕ ਡੰਡਾ ਹੈ। ਉਹ ਡੰਡਾ ਦਰਸ਼ਕਾਂ ਨੂੰ ਚੈੱਕ ਕਰਵਾਉਂਦਾ ਹੈ। ਉਸ ਤੋਂ ਬਾਅਦ ਡੰਡੇ ਨੂੰ ਹੱਥ 'ਚ ਫੜ੍ਹਦਾ ਹੈ। ਉਹ ਡੰਡਾ ਦਰਸ਼ਕਾਂ ਨੂੰ ਉਸ ਦੇ ਹੱਥ ਨਾਲ ਚਿਪਕਿਆ ਨਜ਼ਰ ਆਉਂਦਾ ਹੈ। ਦਰਸ਼ਕ ਬਹੁਤ ਹੈਰਾਨ ਹੁੰਦੇ ਹਨ।

**ਰਹੱਸ:** ਪਹਿਲੇ ਚਿਤਰ ਵਿੱਚ ਡੰਡਾ ਹੱਥ ਨਾਲ ਚਿਪਕਿਆ ਨਜ਼ਰ ਆ ਰਿਹਾ ਹੈ।



ਦੂਸਰੇ ਚਿਤਰ ਅਨੁਸਾਰ ਖੱਬੇ ਹੱਥ ਦੀ ਪਹਿਲੀ ਉਂਗਲੀ ਨਾਲ ਸੱਜੇ ਹੱਥ ਦੀ ਹਥੇਲੀ ਤੇ ਡੰਡਾ ਚਿਪਕਾ ਲਓ। ਖੱਬੇ ਹੱਥ ਦੀਆਂ ਬਾਕੀ ਤਿੰਨੇ ਉਂਗਲਾਂ ਨਾਲ ਸੱਜੇ ਹੱਥ ਦੇ ਗੁੱਟ ਨੂੰ ਫੜ ਲਓ। ਦਰਸ਼ਕਾਂ ਦਾ ਇਸ ਵੱਲ ਧਿਆਨ ਨਹੀਂ ਜਾਵੇਗਾ ਕਿ ਤੁਹਾਡੇ ਖੱਬੇ ਹੱਥ ਦੀਆਂ ਤਿੰਨ ਉਂਗਲਾਂ ਹੀ ਦਿਖਾਈ ਦੇ ਰਹੀਆਂ ਹਨ।



**ਸਾਵਧਾਨੀਆਂ:**

☛ ਦਰਸ਼ਕ ਮੰਚ ਦੇ ਨੇੜੇ ਨਹੀਂ ਹੋਣੇ ਚਾਹੀਦੇ ਤਾਂ ਕਿ ਉਹ ਹੱਥ ਦੇ ਕਮਾਲ ਨੂੰ ਸਹਿਜੇ ਹੀ ਨਾ ਦੇਖ ਸਕਣ।

☛ ਹੱਥ ਦਾ ਪੂਰਾ ਅਭਿਆਸ ਹੋਣਾ ਚਾਹੀਦਾ ਹੈ।

ਮਲੂਕਪੁਰਾ, (ਫਿਰੋਜ਼ਪੁਰ) 94630-83593



# ਸਿਲਵਰ ਜੁਬਲੀ ਸਮਾਗਮ



ਸੁਖਵੀਰ ਜੋਗਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਆਪਣੀ ਸਥਾਪਨਾ ਦੇ ਸ਼ਾਨਾਮੱਤੇ 25 ਵਰ੍ਹੇ ਪੂਰੇ ਹੋਣ 'ਤੇ ਸਿਲਵਰ ਜੁਬਲੀ ਤਰਕਸ਼ੀਲ ਸਮਾਗਮ ਲੁਧਿਆਣਾ ਵਿਖੇ ਪੰਜਾਬੀ ਭਵਨ ਦੇ ਬਲਰਾਜ ਸਾਹਨੀ ਯਾਦਗਾਰੀ ਖੁਲ੍ਹੇ ਮੰਚ 'ਤੇ ਕਰਵਾਇਆ ਗਿਆ। ਜਿਸ ਵਿੱਚ ਪੰਜਾਬ ਦੇ ਕੋਨੇ-ਕੋਨੇ ਤੋਂ ਕਾਫਲਿਆਂ ਦੇ ਰੂਪ ਵਿੱਚ ਪਹੁੰਚੇ ਤਰਕਸ਼ੀਲ ਪਰਿਵਾਰਾਂ, ਹਮਦਰਦਾਂ, ਸਮਰਥਕਾਂ, ਬੁੱਧੀਜੀਵੀਆਂ, ਚਿੰਤਕਾਂ ਅਤੇ ਆਮ ਲੋਕਾਂ ਨੇ ਸ਼ਮੂਲੀਅਤ ਕੀਤੀ।

ਪ੍ਰੋਗਰਾਮ ਦੀ ਸ਼ੁਰੂਆਤ ਲੋਕ ਸੰਗੀਤ ਮੰਡਲੀ ਭਦੌੜ ਦੇ ਕਲਾਕਾਰਾਂ ਵੱਲੋਂ ਲੋਕ ਹਿੱਤਾਂ ਨਾਲ ਜੁੜੇ ਗੀਤ ਪੇਸ਼ ਕਰਕੇ ਕੀਤੀ ਗਈ। ਉਪਰੰਤ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਟੀਮ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾਂ ਵਿੱਚ ਅੰਧ-ਵਿਸ਼ਵਾਸ ਅਤੇ ਵਹਿਮਾਂ-ਭਰਮਾਂ ਪ੍ਰਤੀ ਚੇਤੰਨਤਾ ਪੈਦਾ ਕਰਨ ਵਾਲਾ ਨਾਟਕ 'ਪ੍ਰੇਤ' ਬੜੇ ਹੀ ਪ੍ਰਭਾਵਸ਼ਾਲੀ ਅੰਦਾਜ਼ ਵਿੱਚ ਪੇਸ਼ ਕੀਤਾ ਗਿਆ। ਫਿਰ ਲੋਕ ਗਾਇਕ ਜਗਸੀਰ ਜੀਦਾ ਵੱਲੋਂ **'ਸੱਚ ਖੰਡ ਦੇ ਰਾਹਾਂ ਦਾ ਖੋਜੀ ਕਚਿਹਰੀਆਂ ਦੇ ਰਾਹ ਪੁੱਛਦਾ', 'ਜਥੇਦਾਰ ਤਾਂ ਲਿਫਾਫੇ ਵਿੱਚੋਂ ਨਿਕਲੂ, ਸਤਨਾਮ ਬੋਲ ਸੰਗਤੇ', 'ਛੁੱਟੀ ਭੈਣ ਜੀ ਸਕੂਲ ਵਿੱਚੋਂ ਲੈ ਗਈ, ਬਈ ਕਰੂਏ ਦੇ ਵਰਤਾਂ ਨੂੰ'** ਅਤੇ **'ਭੇਡ ਵਿਕ ਗਈ 17 ਸੌ ਤੇ 60 ਦੀ ਤੇ 4 ਸੌ ਨੂੰ ਵੋਟ ਵਿਕ ਗਈ'** ਆਦਿ ਬੋਲੀਆਂ ਪਾ ਕੇ ਹਰ ਮਨ ਨੂੰ ਸੋਚਣ-ਵਿਚਾਰਨ ਲਈ ਮਜ਼ਬੂਰ ਕੀਤਾ। ਉਸਤੋਂ ਬਾਅਦ ਜੈਤੋ ਦੀ ਨਾਟਿਯਮ ਮੰਡਲੀ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਅਪਣਾਉਣ ਦਾ ਸੱਦਾ ਦਿੰਦਾ ਨਾਟਕ 'ਗੀਤ ਹੈ ਇਹ ਗੀਤ ਹੈ' ਲੋਕ ਮਨਾਂ ਨੂੰ ਝੰਜੋੜ ਗਿਆ। ਫਿਰ ਪੀਪਲਜ਼ ਥੀਏਟਰ ਲਹਿਰਾਗਾਗਾ ਵੱਲੋਂ ਪਿੰਡ-ਪਿੰਡ ਉਸਰ ਰਹੇ ਡੇਰਿਆਂ ਅਤੇ ਘਰ-ਘਰ ਪੈਦਾ ਹੋ ਰਹੇ ਬਾਬਿਆਂ ਦਾ ਪਿਛੋਕੜ ਫਰੋਲਣ ਵਾਲੇ ਨਾਟਕ 'ਬਾਲ ਭਗਵਾਨ' ਦੀ ਸਫ਼ਲ ਪੇਸ਼ਕਾਰੀ ਕੀਤੀ ਗਈ। ਤਰਕਸ਼ੀਲ ਜਾਦੂਗਰ ਸੁਖਦੇਵ ਮਲੂਕਪੁਰੀ ਵੱਲੋਂ ਪੇਸ਼ ਕੀਤੀਆਂ ਗਈਆਂ ਜਾਦੂ ਦੀਆਂ ਆਈਟਮਾਂ ਵੱਡੇ-ਵੱਡੇ ਸ਼ੋ ਕਰਨ ਵਾਲੇ ਜਾਦੂਗਰਾਂ ਨਾਲੋਂ ਘੱਟ ਪ੍ਰਭਾਵਸ਼ਾਲੀ ਨਹੀਂ ਸਨ। ਤਰਕਸ਼ੀਲ ਬੁਲਾਰਿਆਂ ਅਵਤਾਰ ਗਿੱਲ ਪ੍ਰਧਾਨ ਤਰਕਸ਼ੀਲ ਸੁਸਾਇਟੀ ਕੈਨੇਡਾ ਅਤੇ ਭੂਰਾ ਸਿੰਘ ਮਹਿਮਾ ਸਰਜਾ ਵੱਲੋਂ ਬੜੇ ਹੀ ਸੌਖੇ ਤਰੀਕੇ ਨਾਲ ਸਮਝਾਇਆ ਗਿਆ ਕਿ 'ਸਾਡੀ ਜ਼ਿੰਦਗੀ ਦੇ ਦੁੱਖ-ਤਕਲੀਫ਼ ਕਿਸੇ ਅਖੌਤੀ ਪਿਛਲੇ ਜਨਮ ਦੇ ਕਰਮਾਂ ਜਾਂ ਧੁਰੋਂ ਲਿਖੀ ਕਿਸੇ ਤਕਦੀਰ ਦਾ ਫਲ ਨਹੀਂ ਹਨ ਅਤੇ ਨਾ ਹੀ ਕੋਈ ਹੋਰ ਅਗਲਾ-ਪਿਛਲਾ ਜਨਮ ਹੈ ਬਲਕਿ ਇੱਥੋਂ ਦੇ ਸਮਾਜਿਕ ਪ੍ਰਬੰਧ ਦੇ ਕਾਰਣ ਹੀ ਹੈ ਜਿਸ ਨੂੰ ਲੋਕਾਂ ਨੂੰ ਚੇਤਨ ਕਰਕੇ ਬਦਲਣਾ ਹੀ ਪਵੇਗਾ ਤਾਂ ਜੋ ਇੱਕ ਨਰੋਏ ਸਮਾਜ ਦੀ ਸਿਰਜਣਾ ਕਰਕੇ ਸਾਡੀ ਜ਼ਿੰਦਗੀ ਨੂੰ ਕੁੱਝ ਸੁਖਾਲਾ ਬਣਾਇਆ ਜਾ ਸਕੇ।' ਇਸ ਸਮਾਗਮ ਵਿੱਚ ਪਿਛਲੇ ਕਈ ਦਹਾਕਿਆਂ ਤੋਂ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਲਈ ਪਾਏ ਵੱਢਮੁੱਲੇ ਯੋਗਦਾਨ ਕਰਕੇ ਸੁਸਾਇਟੀ ਵੱਲੋਂ ਖੋਜੀ ਲੇਖਕ ਡਾਕਟਰ ਸੁਰਿੰਦਰ ਅਜਨਾਤ, ਸਮਾਜਿਕ ਕਰਮਯੋਗੀ ਡਾਕਟਰ ਸ਼ਾਮ ਸੁੰਦਰ ਦੀਪਤੀ, ਮਨੋਚਕਿਤਸਕ ਡਾਕਟਰ ਬਲਵੰਤ ਸਿੰਘ ਸਿੱਧੂ, ਉੱਘੇ ਚਿੰਤਕ ਪ੍ਰੋਫੈਸਰ ਸ਼ੁਭ ਪ੍ਰੇਮ ਅਤੇ ਵਿਛੜ ਚੁੱਕੇ ਸਾਥੀ ਪ੍ਰੇਮ ਸਿੰਘ ਮਸਤਾਨਾ ਦੇ ਪ੍ਰੀਵਾਰ ਨੂੰ ਸਨਮਾਨਿਤ ਕੀਤਾ ਗਿਆ। ਵਿਗਿਆਨਕ ਵਿਚਾਰਾਂ ਦੇ ਪਸਾਰ ਲਈ ਇਕਾਈ ਬਠਿੰਡਾ, ਫਰੀਦਕੋਟ, ਫਗਵਾੜਾ, ਲੁਧਿਆਣਾ ਅਤੇ ਸੁਨਾਮ ਆਦਿ ਵੱਲੋਂ ਲਗਾਈਆਂ ਪ੍ਰਦਰਸ਼ਨੀਆਂ ਅਤੇ ਤਰਕਸ਼ੀਲ ਸੁਸਾਇਟੀ ਦੇ ਪ੍ਰਕਾਸ਼ਨ ਵਿਭਾਗ ਤੋਂ ਇਲਾਵਾ ਲੋਕ ਗੀਤ ਪ੍ਰਕਾਸ਼ਨ, ਚੇਤਨਾ ਪ੍ਰਕਾਸ਼ਨ, ਜਨ ਚੇਤਨਾ, ਸੰਗਮ ਪਬਲੀਕੇਸ਼ਨ, ਪੀਪਲਜ਼ ਫੋਰਮ, ਲੈਨਿਨ ਕਿਤਾਬ ਘਰ ਅਤੇ ਰਾਕੇਸ਼ ਪੁਸਤਕ ਭੰਡਾਰ ਆਦਿ ਵੱਲੋਂ ਲਗਾਈਆਂ ਸਾਹਿਤ ਪ੍ਰਦਰਸ਼ਨੀਆਂ ਵੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀਆਂ ਰਹੀਆਂ। ਸੁਸਾਇਟੀ ਵੱਲੋਂ ਸਰਕਾਰ ਅਤੇ ਪ੍ਰਸ਼ਾਸ਼ਨ ਤੋਂ ਜ਼ੋਰਦਾਰ ਤਰੀਕੇ ਨਾਲ ਮੰਗ ਕੀਤੀ ਗਈ ਕਿ ਵੱਖੋ-ਵੱਖ ਟੈਲੀਵਿਜ਼ਨ ਚੈਨਲਾਂ 'ਤੇ ਕੁੱਝ ਅਖ਼ਬਾਰਾਂ ਵੱਲੋਂ ਅੰਧ-ਵਿਸ਼ਵਾਸ ਫੈਲਾਉਣ ਵਾਲੇ ਵਿਖਾਏ ਅਤੇ ਪ੍ਰਕਾਸ਼ਿਤ ਕੀਤੇ ਜਾਣ ਵਾਲੇ ਪ੍ਰੋਗਰਾਮਾਂ ਅਤੇ ਮਸ਼ਹੂਰੀਆਂ ਨੂੰ, ਹਰ ਪ੍ਰਕਾਰ ਦੇ ਸ਼ੋਰ-ਪ੍ਰਦੂਸ਼ਣ ਨੂੰ ਬੰਦ ਕੀਤਾ ਜਾਵੇ ਅਤੇ ਸਰਕਾਰੀ ਖਜ਼ਾਨੇ ਵਿੱਚੋਂ ਧਾਰਮਿਕ ਅਦਾਰਿਆਂ ਨੂੰ ਕਿਸੇ ਵੀ ਪ੍ਰਕਾਰ ਦੀ ਆਰਥਿਕ ਸਹਾਇਤਾ ਦੇਣੀ ਬੰਦ ਕੀਤੀ ਜਾਵੇ। ਮੰਚ ਦਾ ਸਫ਼ਲ ਸੰਚਾਲਨ ਜਥੇਬੰਦੀ ਦੇ ਸੂਬਾਈ ਮੁਖੀ ਰਜਿੰਦਰ ਭਦੌੜ ਵੱਲੋਂ ਬਾਖ਼ੂਬੀ ਨਿਭਾਈ ਗਈ ਅਤੇ ਤਰਕਸ਼ੀਲਾਂ ਵੱਲੋਂ ਲਹਿਰ ਨੂੰ ਹੋਰ ਪਕੇਰਾ ਅਤੇ ਚੁਰੇੜਾ ਕਰਨ ਦੀ ਬਚਨ-ਵੱਧਤਾ ਨੂੰ ਦੁਹਰਾਉਂਦਾ ਇਹ ਤਰਕਸ਼ੀਲ ਮੇਲਾ ਅਮਿੱਟ ਯਾਦਾਂ ਛੱਡ ਗਿਆ। ਇਸ ਸਮਾਗਮ ਵਿੱਚ ਉਪਰੋਕਤ ਤੋਂ ਇਲਾਵਾ ਜਥੇਬੰਦੀ ਦੇ ਸੂਬਾਈ ਆਗੂ ਹੇਮ ਰਾਜ ਸਟੈਨੋ, ਅਵਤਾਰ ਗੋਂਦਾਰਾ, ਹਰਿੰਦਰ ਲਾਲੀ, ਸੁਖਦੇਵ ਫਗਵਾੜਾ, ਸੁਖਵਿੰਦਰ ਬਾਗਪੁਰ ਅਤੇ ਲੁਧਿਆਣਾ ਜ਼ੋਨ ਦੇ ਆਗੂ ਦਲਬੀਰ ਕਟਾਣੀ, ਜਸਵੰਤ ਜ਼ੀਰਖ, ਗੁਰਮੇਲ ਸਿੰਘ ਆਦਿ ਵੀ ਹਾਜ਼ਰ ਸਨ। ✻ **ਮੁਖੀ, ਮੀਡੀਆ ਵਿਭਾਗ, ਪੰਜਾਬ 98150-13046**





# ਛਿਮਾਹੀ ਇਕੱਤਰਤਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਸੂਬਾਈ ਛਿਮਾਹੀ ਇਕੱਤਰਤਾ ਬਰਨਾਲਾ ਦੇ ਗੋਬਿੰਦ ਬਾਂਸਲ ਟਰੱਸਟ ਵਿਖੇ ਹੋਈ। ਜਿਸ ਵਿੱਚ ਪੰਜਾਬ ਭਰ ਦੀਆਂ ਇਕਾਈਆਂ ਦੇ ਮੁਖੀਆਂ, ਜੋਨਾਂ ਦੇ ਪੰਜੇ ਵਿਭਾਗਾਂ ਦੇ ਮੁਖੀਆਂ ਅਤੇ ਸੂਬਾ ਕਮੇਟੀ ਮੈਂਬਰਾਂ ਨੇ ਵਧ-ਚੜ੍ਹਕੇ ਭਾਗ ਲਿਆ। ਇਸ ਮੌਕੇ ਹੋਏ ਵਿਚਾਰ ਵਟਾਂਦਰੇ ਦੌਰਾਨ ਸਮਾਜ ਵਿੱਚ ਪਾਏ ਜਾ ਰਹੇ ਅੰਧ-ਵਿਸ਼ਵਾਸਾਂ ਅਤੇ ਟੀ.ਵੀ. ਚੈਨਲਾਂ ਵੱਲੋਂ ਗਿਣੇ ਮਿਥੇ ਢੰਗਾਂ ਨਾਲ ਪ੍ਰਸਾਰਿਤ ਕੀਤੇ ਜਾ ਰਹੇ ਗੈਰ-ਵਿਗਿਆਨਕ ਪ੍ਰੋਗਰਾਮਾਂ ਦਾ ਗੰਭੀਰਤਾਂ ਨਾਲ ਨੋਟਿਸ ਲਿਆ ਗਿਆ। ਜਿਸ ਤੋਂ ਇਹ ਨਿਰਣਾ ਲਿਆ ਗਿਆ ਕਿ ਗੈਰ-ਵਿਗਿਆਨਕ ਵਰਤਾਰਿਆਂ/ਇਲਾਜ ਪ੍ਰਣਾਲੀਆਂ ਖਿਲਾਫ ਲੋਕਾਂ ਨੂੰ ਜਾਗਰੂਕ ਕਰਨ ਦੇ ਨਾਲ-ਨਾਲ ਮੌਜੂਦਾ ਕਾਨੂੰਨ ਪ੍ਰਬੰਧਾਂ ਅਧੀਨ ਸਬੰਧਿਤ ਕਾਨੂੰਨੀ ਧਾਰਾਵਾਂ ਦਾ ਸਹਾਰਾ ਲੈਣਾ ਚਾਹੀਦਾ ਹੈ। ਸੂਚਨਾ ਅਧਿਕਾਰ ਕਾਨੂੰਨ ਦੀ ਵੀ ਵਧੇਰੇ ਵਰਤੋਂ ਦੀ ਲੋੜ 'ਤੇ ਜ਼ੋਰ ਦਿੱਤਾ ਗਿਆ।

ਪਹਿਲੇ ਸੈਸਨ ਦੀ ਸ਼ੁਰੂਆਤ ਸਮਾਰੋਹ ਦੇ ਮੁੱਖ ਮਹਿਮਾਨ ਡਾ. ਰਾਜੇਸ਼ ਕੋਛੜ, ਡਾਇਰੈਕਟਰ ਪੰਜਾਬ ਰਾਜ ਸਾਇੰਸ ਐਂਡ ਟੈਕਨਾਲੋਜੀ ਕੌਂਸਲ ਮੁਹਾਲੀ ਨੇ ਆਪਣੇ ਕੁੰਜੀਵਤ ਭਾਸ਼ਣ ਵਿੱਚ ਕਿਹਾ ਕਿ ਆਮ ਤੌਰ 'ਤੇ ਸਾਇੰਸ ਤੇ ਟੈਕਨਾਲੋਜੀ ਨੂੰ ਸਮਾਨਅਰਥੀ ਸਮਝਿਆ ਜਾਂਦਾ ਹੈ ਜਦੋਂ ਕਿ ਸਾਇੰਸ ਕੁਦਰਤ ਪੈਟਰਨ ਨੂੰ ਸਮਝਣ ਵਾਲਾ ਵਿਚਾਰ ਜਾਂ ਸਿਧਾਂਤ ਹੈ। ਇਸ ਅਧਾਰ 'ਤੇ ਵਿਕਸਤ ਬਾਕੀ ਸਾਜ਼ੋ/ਸਾਮਾਨ ਟੈਕਨਾਲੋਜੀ ਹੈ। ਉਨ੍ਹਾਂ ਇਹ ਵੀ ਕਿਹਾ ਕਿ ਬੇਸ਼ੱਕ ਵਧੇਰੇ ਤਕਨੀਕ ਦਾ ਵਿਕਾਸ ਸਮਾਜ ਵਿਚ ਵੱਧ ਫੈਲਿਆ ਹੈ, ਪ੍ਰੰਤੂ ਤਕਨੀਕ ਦੀਆਂ ਪੇਚੀਦਗੀਆਂ ਨੇ ਲੋਕਾਂ ਨੂੰ ਸਾਇੰਸ ਦੀ ਅਸਲੀ ਸਮਝ ਤੋਂ ਦੂਰ ਰੱਖਿਆ ਹੋਇਆ ਹੈ। ਉਨ੍ਹਾਂ ਤਰਕਸ਼ੀਲਾਂ ਨੂੰ ਸਲਾਹ ਦਿੱਤੀ ਕਿ ਉਹ ਅਜਿਹੇ ਗੈਰ-ਵਿਗਿਆਨਕ ਵਰਤਾਰਿਆਂ ਦੀ ਪੜਤਾਲ ਵਿੱਚ ਸਮਾਂ ਅਜਾਈਂ ਨਾ ਕਰਨ ਜਿਨ੍ਹਾਂ ਦਾ ਕੋਈ ਬੁਨਿਆਦੀ ਆਧਾਰ ਨਹੀਂ ਹੈ ਅਤੇ ਜਿਹੜੇ ਅਜੇ ਵਿਗਿਆਨਕ ਵਿਧੀਆਂ ਦੀ ਅਜੋਕੀ ਪਹੁੰਚ ਤੋਂ ਪਰ੍ਹੇ ਹਨ। ਸਮਾਜ ਵਿਗਿਆਨੀ ਕੁਲਦੀਪ ਸਿੰਘ ਪਟਿਆਲਾ ਨੇ ਕਿਹਾ ਕਿ ਧਰਮ ਤੇ ਫਿਰਕਾਪ੍ਰਸਤੀ ਦਾ ਫਾਰਮੂਲਾ ਸਰਮਾਏਦਾਰੀ ਦੀ ਸਥਾਪਤੀ ਲਈ ਅਲਾਦੀਨ ਦਾ ਚਿਰਾਗ ਬਣਕੇ ਲੋਕਾਂ ਦੇ ਸਾਹਮਣੇ ਆ ਗਿਆ ਹੈ ਅਤੇ ਸਮਾਜ ਦੇ ਕਾਫੀ ਵੱਡੇ ਹਿੱਸੇ ਨੂੰ ਇਹ ਸਮਝ ਆਉਣ ਲੱਗ ਪਈ ਹੈ ਕਿ ਲੋਕ ਵਿਰੋਧੀ ਤਾਕਤਾਂ ਦੇ ਲੋਕਾਂ ਨੂੰ ਕਾਬੂ ਵਿੱਚ ਰੱਖਣ ਲਈ ਧਰਮ, ਇੱਕ ਵਧੀਆ ਕਾਰਗਰ ਹਥਿਆਰ ਹੈ। ਤਰਕਸ਼ੀਲ ਸੁਸਾਇਟੀ ਅੰਧ=ਵਿਸ਼ਵਾਸਾਂ ਵਿਰੁੱਧ ਜਿਹੜੀ ਲੜਾਈ ਦੇ ਰਹੀ ਹੈ ਇਹ ਸ਼ਲਾਘਾਯੋਗ ਹੈ। ਪਰ ਅੰਧ=ਵਿਸ਼ਵਾਸਾਂ ਦਾ ਮੁਕੰਮਲ ਖਾਤਮਾਂ ਬਰਾਬਰੀ ਵਾਲਾ ਸਮਾਜ ਸਿਰਜਕੇ ਹੀ ਹੋ ਸਕਦਾ ਹੈ। ਇਸ ਸਮਾਗਮ ਵਿੱਚ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕਰਨ ਪੁੱਜੇ ਤਰਕਸ਼ੀਲ ਸੁਸਾਇਟੀ ਵੈਨਕੁਵਰ (ਕੈਨੇਡਾ) ਦੇ ਪ੍ਰਧਾਨ ਅਵਤਾਰ ਸਿੰਘ ਗਿੱਲ ਨੇ ਕੈਨੇਡਾ ਵਿੱਚ ਵਸਦੇ ਭਾਰਤੀਆਂ ਅੰਦਰ ਮੀਡੀਏ ਰਾਹੀਂ ਆ ਰਹੀ ਇਸ ਮਸਲੇ ਤੇ ਚੇਤੰਨਤਾ ਸਬੰਧੀ ਵਿਸਥਾਰ ਸਹਿਤ ਜ਼ਿਕਰ ਕੀਤਾ। ਬਲਵਿੰਦਰ ਬਰਨਾਲਾ ਨੇ ਕਿਹਾ ਕਿ ਪ੍ਰੈਕਟੀਕਲ ਵਿਗਿਆਨ ਨੂੰ ਸਮਾਜ ਵਿਗਿਆਨ ਨਾਲ ਜੋੜ ਕੇ ਦੇਖਣ ਨਾਲ ਹੀ ਸਮਾਜ ਦਾ ਕਲਿਆਣ ਹੋ ਸਕਦਾ ਹੈ ਅਤੇ ਸਮਾਜਿਕ ਰਿਸ਼ਤਿਆਂ ਨੂੰ ਵੀ ਨਿਰਧਾਰਿਤ ਥਾਂ ਮਿਲਣੀ ਚਾਹੀਦੀ ਹੈ। ਬਹਿਸ ਵਿੱਚ ਹੇਮ ਰਾਜ ਸਟੈਨੋ ਨੇ ਕਿਹਾ ਕਿ ਗਿਆਨ ਅਤੇ ਵਿਗਿਆਨ ਵਿੱਚ ਫਰਕ ਹੁੰਦਾ ਹੈ। ਵਿਗਿਆਨ ਇਕ ਤਜ਼ਰਬੇ ਰਾਹੀਂ ਪਰਖਿਆ ਤੇ ਸੂਤਰਬੱਧ ਕੀਤਾ ਗਿਆਨ ਹੁੰਦਾ ਹੈ। ਸੁਮੀਤ ਸਿੰਘ (ਅੰਮ੍ਰਿਤਸਰ), ਸਰਬਜੀਤ ਔਖਲਾ (ਕੈਨੇਡਾ), ਭੂਰਾ ਸਿੰਘ ਮਹਿਮਾ ਸਰਜਾ, ਐਡਵੋਕੇਟ ਅਵਤਾਰ ਗੋਂਦਾਰਾ, ਰਾਮ ਸਿੰਘ ਬੰਗ (ਪਟਿਆਲਾ), ਡਾ. ਜੋਗਿੰਦਰ ਸਿੰਘ ਕੁਲੇਵਾਲ (ਨਵਾਂ ਸ਼ਹਿਰ), ਜਰਨੈਲ ਕ੍ਰਾਂਤੀ ਚੰਡੀਗੜ੍ਹ ਨੇ ਚਰਚਾ 'ਚ ਹਿੱਸਾ ਲਿਆ। ਦੂਸਰੇ ਸੈਸ਼ਨ ਵਿੱਚ ਸੁਸਾਇਟੀ ਨਾਲ ਸਬੰਧਿਤ ਵੱਖ-ਵੱਖ ਦਸ ਵਿਭਾਗਾਂ ਦੀ ਕਾਰਗੁਜ਼ਾਰੀ ਦਾ ਰਿਵਿਊ ਕੀਤਾ ਗਿਆ। ਸੁਸਾਇਟੀ ਦੇ ਸੂਬਾ ਜਥੇਬੰਦਕ ਮੁਖੀ ਰਜਿੰਦਰ ਭਦੌੜ ਨੇ ਜਥੇਬੰਦੀ ਦੇ ਹੇਠਲੇ ਪੱਧਰ ਤੱਕ ਮੱਠੀ ਚਾਲ ਹੋਈਆਂ ਗਤੀਵਿਧੀਆਂ ਨੂੰ ਘਾਤਕ ਦੱਸਦਿਆਂ ਚੁਫੇਰੇ ਫੈਲੇ ਅੰਧ-ਵਿਸ਼ਵਾਸ ਖਿਲਾਫ਼ ਪੂਰੇ ਜੋਸ਼ੋ-ਖਰੋਸ਼ ਨਾਲ ਨਿਰੰਤਰ ਸਰਗਰਮੀਆਂ ਦੀ ਲੋੜ 'ਤੇ ਜ਼ੋਰ ਦਿੱਤਾ। ਸਭਿਆਚਾਰਕ ਵਿਭਾਗ ਦੀ ਰਿਪੋਰਟ ਸੁਖਦੇਵ ਫਗਵਾੜਾ, ਮੈਗਜ਼ੀਨ 'ਤਰਕਸ਼ੀਲ' ਬਾਰੇ ਅਵਤਾਰ ਗੋਂਦਾਰਾ, ਸਾਹਿਤ ਵਿਭਾਗ ਦੀ ਬਲਵੀਰ ਚੰਦ ਲੌਂਗੋਵਾਲ, ਕੌਮੀ ਤੇ ਕੌਮਾਂਤਰੀ ਵਿਭਾਗ ਸਬੰਧੀ ਬਲਵਿੰਦਰ ਬਰਨਾਲਾ, ਮਾਨਸਿਕ ਰੋਗਾਂ ਸਬੰਧੀ ਭੂਰਾ ਸਿੰਘ ਮਹਿਮਾ ਸਰਜਾ, ਮੀਡੀਆ ਵਿਭਾਗ ਬਾਰੇ ਸੁਖਵੀਰ ਜੋਗਾ, ਪ੍ਰਕਾਸ਼ਕੀ ਵਿਭਾਗ ਦੀ ਸੁਖਵਿੰਦਰ ਬਾਗਪੁਰ ਅਤੇ ਕਾਨੂੰਨੀ ਵਿਭਾਗ ਦੀ ਕਾਰਗੁਜ਼ਾਰੀ ਸਬੰਧੀ ਐਡਵੋਕੇਟ ਹਰਿੰਦਰ ਲਾਲੀ ਰਿਪੋਰਟ ਪੇਸ਼ ਕੀਤੀ ਗਈ। ਕੁੱਲ ਮਿਲਾ ਕੇ ਸਮੂਹ ਡੈਲੀਗੇਟਾਂ ਵੱਲੋਂ ਸਾਰੇ ਵਿਭਾਗਾਂ ਦੀ ਕਾਰਗੁਜ਼ਾਰੀ ਸਬੰਧੀ ਸੰਤੁਸ਼ਟੀ ਜ਼ਾਹਰ ਕੀਤੀ ਗਈ। ਸਰਬਸੰਮਤੀ ਨਾਲ ਵਿੱਤ ਵਿਭਾਗ ਦਾ ਮੁਖੀ ਹੇਮ ਰਾਜ ਸਟੈਨੋ ਨੂੰ ਚੁਣਿਆ ਗਿਆ।

✻ ਸੁਖਵੀਰ ਜੋਗਾ

## ਮਨਿਆਣਾ ਤੇ ਪਟਿਆਲਾ ਵਿਖੇ ਤਰਕਸ਼ੀਲ ਸੈਮੀਨਾਰਾਂ ਦਾ ਦੌਰ

**ਇਕਾਈ ਪਟਿਆਲਾ** : ਬੰਗ ਮੀਡੀਆ ਸੈਂਟਰ ਦੇ ਤਰਕਸ਼ੀਲ ਹਾਲ ਵਿੱਚ ਜੋਤਿਸ਼ ਵਿਸ਼ੇ ਨੂੰ ਲੈ ਕੇ ਇੱਕ ਸ਼ੈਮੀਨਾਰ ਕਰਵਾਇਆ ਗਿਆ। ਮੁੱਖ ਬੁਲਾਰੇ ਸੁਰਜੀਤ ਦੌਧਰ ਵੱਲੋਂ ਜੋਤਿਸ਼ ਬਾਰੇ ਖੁੱਲ੍ਹ ਕੇ ਜਾਣਕਾਰੀ ਦਿੱਤੀ ਗਈ। ਸਮਾਗਮ ਵਿੱਚ ਵਿਸ਼ੇਸ਼ ਤੌਰ 'ਤੇ ਪਹੁੰਚੇ ਤਰਕਸ਼ੀਲ ਸੁਸਾਇਟੀ ਵੈਨਕੂਵਰ (ਕੈਨੇਡਾ) ਦੇ ਪ੍ਰਧਾਨ ਅਵਤਾਰ ਗਿੱਲ ਵੱਲੋਂ ਸੁਸਾਇਟੀ ਵੱਲੋਂ ਕੀਤੇ ਜਾਂਦੇ ਕਾਰਜਾਂ ਬਾਰੇ ਖੁਲ੍ਹਕੇ ਰੌਚਿਕ ਢੰਗ ਨਾਲ ਜਾਣਕਾਰੀ ਦਿੱਤੀ ਗਈ। ਇਸ ਸਮੇਂ ਸਰਬਜੀਤ ਔਖਲਾ ਅਤੇ ਡਾਕਟਰ ਬਲਵੰਤ ਸਿੰਘ ਸਿੱਧੂ ਵੱਲੋਂ ਵੀ ਆਪਣੇ ਵਿਚਾਰ ਪੇਸ਼ ਕੀਤੇ ਗਏ। ਪਟਿਆਲਾ ਜੋਨ ਦੇ ਮੀਡੀਆ ਵਿਭਾਗ ਦੇ ਮੁਖੀ ਰਾਮ ਸਿੰਘ ਬੰਗ ਦੀ ਪ੍ਰਬੰਧਕ ਨਿਗਰਾਨੀ ਵਿੱਚ ਕਰਵਾਏ ਗਏ ਇਸ ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਰਾਮ ਕੁਮਾਰ, ਚਰਨਜੀਤ ਪਟਵਾਰੀ, ਲਾਭ ਸਿੰਘ, ਸੁਖਵਿੰਦਰ, ਪਰਮਜੀਤ, ਸੁਰਿੰਦਰ ਗੋਇਲ ਅਤੇ ਹਰਚੰਦ ਭਿੰਡਰ ਆਦਿ ਸੁਸਾਇਟੀ ਦੇ ਅਹੁਦੇਦਾਰ ਵੀ ਹਾਜ਼ਰ ਸਨ। **ਹਰਚੰਦ ਭਿੰਡਰ,**

**ਇਕਾਈ ਮਨਿਆਣਾ** : ਬਲਵਿੰਦਰ ਮਨਿਆਣਾ ਦੇ ਯਤਨਾਂ ਸਦਕਾ 25 ਨਵੰਬਰ ਨੂੰ ਵਿਦਿਆਰਥੀਆਂ ਨੂੰ ਅੰਧ=ਵਿਸ਼ਵਾਸ ਅਤੇ ਵਹਿਮਾਂ=ਭਰਮਾਂ ਪ੍ਰਤੀ ਸੁਚੇਤ ਕਰਨ ਲਈ ਤਰਕਸ਼ੀਲ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਜਥੇਬੰਦੀ ਦੇ ਸੂਬਾਈ ਕਾਨੂੰਨ ਵਿਭਾਗ ਦੇ ਮੁਖੀ ਐਡਵੋਕੇਟ ਹਰਿੰਦਰ ਲਾਲੀ ਮੁੱਖ ਬੁਲਾਰੇ ਵਜੋਂ ਪਹੁੰਚੇ। ਉਹਨਾਂ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਣਾਉਣ ਦਾ ਸੱਦਾ ਦਿੰਦਿਆਂ ਦੱਸਿਆ ਕਿ ਹਰ ਘਟਨਾ ਪਿੱਛੇ ਕੋਈ ਨਾ ਕੋਈ ਵਿਗਿਆਨਕ ਕਾਰਨ ਹੁੰਦਾ ਹੈ। ਇਸ ਸਮੇਂ ਹਰਿੰਦਰ ਲਾਲੀ ਨੇ ਮੁੱਖ ਅਧਿਆਪਕਾ ਸ੍ਰੀਮਤੀ ਰਜਨੀ ਬਾਲਾ ਦੇ ਸੁਆਲ ਦੇ ਜਵਾਬ ਵਿੱਚ ਦੱਸਿਆ ਕਿ ਮਾਂ ਦੀ ਕੁੱਖ 'ਚੋਂ ਅਪੰਗ ਬੱਚੇ ਪੈਦਾ ਹੋਣ ਦਾ ਕਾਰਨ ਕੋਈ ਅਗਲੇ=ਪਿਛਲੇ ਜਨਮਾਂ ਦੇ ਲੈਣ=ਦੇਣ ਦਾ ਕਾਰਨ ਨਹੀਂ ਹੁੰਦਾ। ਸਗੋਂ ਇਹ ਤਾਂ ਗਰਭ ਵਿੱਚ ਪਲ ਰਹੇ ਬੱਚੇ ਨੂੰ ਮਾਂ ਦੇ ਜ਼ਰੀਏ ਸੰਤੁਲਿਤ ਭੋਜਨ ਨਾ ਮਿਲਣ ਕਾਰਨ ਅਜਿਹਾ ਵਾਪਰਦਾ ਹੈ। ਇਸ ਸਮੇਂ ਐਡਵੋਕੇਟ ਭੁਪੇਸ ਖੁਰਾਣਾ ਵੱਲੋਂ ਵੀ ਆਪਣੇ ਵਿਚਾਰ ਪੇਸ਼ ਕੀਤੇ ਗਏ। ਇਸ ਸਮੇਂ ਸੁਸਾਇਟੀ ਦਾ 23 ਸ਼ਰਤਾਂ ਦੀ ਪੂਰਤੀ ਉਪਰੰਤ, 5 ਲੱਖ ਦਾ ਜਿੱਤਣ ਵਾਲਾ ਪੇਪਰ ਵੀ ਵੰਡਿਆ ਗਿਆ। ਅਖੀਰ ਵਿੱਚ ਸਕੂਲ ਦੀ ਮੁੱਖ ਅਧਿਆਪਕਾ ਵੱਲੋਂ ਸ੍ਰੀ ਹਰਿੰਦਰ ਲਾਲੀ ਅਤੇ ਸ੍ਰੀ ਖੁਰਾਣਾ ਦਾ ਸਨਮਾਨ ਵੀ ਕੀਤਾ ਗਿਆ। **ਬਲਵਿੰਦਰ ਮਨਿਆਣਾ**

**ਤਰਕਸ਼ੀਲ ਪ੍ਰੋਗਰਾਮ:** ਪਟਿਆਲਾ ਇਕਾਈ ਵੱਲੋਂ ਸ੍ਰੀ ਰਾਮ ਕੁਮਾਰ ਨੇ ਨਾਭਾ ਵਿਖੇ ਆਈ.ਟੀ.ਆਈ. ਦੇ ਵਿੱਚ ਜਾਦੂ ਦੇ ਟ੍ਰਿਕਾਂ ਜਰੀਏ ਲੋਕ ਮਨਾਂ ਵਿੱਚੋਂ ਅੰਧ ਵਿਸ਼ਵਾਸਾਂ ਦੀ ਧੂੜ ਉਤਾਰਨ ਲਈ ਪ੍ਰੋਗਰਾਮ ਦਿੱਤਾ ਗਿਆ।

ਨਰੇਗਾ ਸਕੀਮ ਅਧੀਨ ਪਟਿਆਲਾ ਦੇ ਤਰਕਸ਼ੀਲ ਹਾਲ ਵਿੱਚ ਕਰਵਾਏ ਗਏ ਸਮਾਗਮ ਸਮੇਂ ਸ੍ਰੀ ਰਾਮ ਕੁਮਾਰ ਵੱਲੋਂ ਹੀ ਪ੍ਰੋਗਰਾਮ ਵਿੱਚ ਭਾਗ ਲੈਣ ਆਏ ਵਿਅਕਤੀਆਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਲਈ ਜਾਦੂ ਦੇ ਟਰਿਕ ਵਿਖਾਏ ਗਏ।

ਰਾਮ ਕੁਮਾਰ ਪਟਿਆਲਾ ਦੇ ਯਤਨਾਂ ਸਦਕਾ ਹੀ ਪਟਿਆਲਾ ਦੇ ਨਜਦੀਕੀ ਪਿੰਡ ਅਸਰਪੁਰ ਚੁਟਕੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਟੀਮ ਵੱਲੋਂ 'ਪ੍ਰੇਤ ਕੈਨੇਡਾ ਦੇ' ਅਤੇ 'ਮਿੱਟੀ ਰੁਦਨ ਕਰੇ' ਨਾਟਕ ਖੇਡੇ ਗਏ। ਇਸ ਸਮੇਂ ਰਾਮ ਕੁਮਾਰ ਵੱਲੋਂ ਜਾਦੂ ਦੇ ਟਰਿੱਕਾਂ ਜਰੀਏ ਸੱਚ ਦਾ ਚਾਨਣ ਵੰਡਿਆ ਗਿਆ।

**ਜੋਨ ਨਵਾਂਸ਼ਹਿਰ:** ਵਿਗਿਆਨਕ ਚੇਤਨਾ ਨੂੰ ਸਮਰਪਿਤ ਇੱਕ ਕਾਫ਼ਲਾ ਬੱਸ ਸਟੈਂਡ ਸ਼ਹੀਦ ਭਗਤ ਸਿੰਘ ਨਗਰ ਤੋਂ ਡਾ: ਜੋਗਿੰਦਰ ਕੁੱਲੇਵਾਲ ਜੋਨ ਮੁਖੀ ਅਤੇ ਸ੍ਰੀ ਮੁਕੰਦ ਲਾਲ ਦੀਆਂ ਤਕਰੀਰਾਂ ਅਤੇ ਸ੍ਰੀ ਸੁਰਿੰਦਰ ਕਰੀਮਪੁਰੀ ਦੇ ਜਾਦੂ ਦੇ ਟਰਿੱਕਾਂ ਨਾਲ ਸ਼ੁਰ ਹੋ ਕੇ ਪਿੰਡ ਗੁਜਰਪੁਰ, ਮਹਾਲੋਂ, ਕਾਹਮਾ, ਮੰਗੂਵਾਲ ਆਦਿ ਪਿੰਡਾਂ 'ਚੋਂ ਹੁੰਦਾ ਹੋਇਆ ਖਟਕੜ ਕਲਾਂ ਵਿਖੇ ਪਹੁੰਚਿਆ। ਇਸ ਕਾਫ਼ਲੇ ਵਿੱਚ ਜੋਨ ਦੀਆਂ ਗੜ੍ਹਸ਼ੰਕਰ, ਸੜੋਆਂ, ਬੰਗਾਂ, ਨਵਾਂਸ਼ਹਿਰ ਰਾਹੋਂ, ਔੜ ਅਤੇ ਮਾਹਿਲਪੁਰ ਇਕਾਈਆਂ ਦੇ ਵੱਡੀ ਗਿਣਤੀ ਵਿੱਚ ਸ਼ਾਮਿਲ ਹੋਏ ਤਰਕਸ਼ੀਲ ਕਾਰਕੁੰਨਾ ਦਾ ਰਸਤੇ ਵਿੱਚ ਵੱਖ-ਵੱਖ ਪਿੰਡਾਂ ਦੇ ਮੋਹਤਬਰ ਵਿਅਕਤੀਆਂ ਖੁਸ਼ਹਾਲ ਸਿੰਘ, ਸੱਤਪਾਲ ਸਰਪੰਚ ਮਹਾਲੋਂ, ਚੈਨ ਸਿੰਘ, ਜਸਵਿੰਦਰ ਕੌਰ, ਤਰਸੇਮ ਲਾਲ ਪੰਚ ਅਤੇ ਰਾਮ ਲੁਭਾਇਆ, ਸੁਨੀਤਾ ਦੇਵੀ ਸਰਪੰਚ ਕਾਹਮਾ, ਰਾਮ ਪ੍ਰਕਾਸ਼ ਠੇਕੇਦਾਰ ਸਰਧਾ ਰਾਮ, ਜਸਵਿੰਦਰ ਸਿੰਘ, ਮਾਸਟਰ ਕੁਲਵਿੰਦਰ ਸਿੰਘ, ਸੰਤੋਸ਼ ਰਾਜ ਆਦਿ ਦੀ ਅਗਵਾਈ ਵਿੱਚ ਭਰਵਾਂ ਸਵਾਗਤ ਕੀਤਾ। ਜਿਨ੍ਹਾਂ ਨੂੰ ਸੱਤਪਾਲ ਸਲੋਹ, ਮਾ: ਨਰੇਸ਼ ਭੰਮੀਆਂ, ਮਾ: ਰਾਮਪਾਲ ਆਦਿ ਨੇ ਸੰਬੋਧਨ ਕਰਦਿਆਂ ਤਰਕਸ਼ੀਲ ਸੁਸਾਇਟੀ ਅਤੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਜਾਗਰੂਕ ਕੀਤਾ ਗਿਆ। ਬਾਲ ਕਲਾਕਾਰਾਂ ਇੰਦਰਜੀਤ ਨਿੱਕੂ ਤੇ ਹੋਰਾਂ ਵੱਲੋਂ ਜੋਗਿੰਦਰ





ਕੁੱਬੇਵਾਲ ਦੀ ਅਗਵਾਈ ਚ ਗੀਤ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਕਾਫ਼ਲੇ ਵਿੱਚ ਮਾ:ਰੇਸ਼ਮ ਲਾਲ, ਮਾ: ਤੀਰਥ, ਅਜੀਤ ਸਿੰਘ ਯੋਗੀ, ਜਸਵੀਰ ਮੋਰੋਂ, ਦਰਸ਼ਨ ਉਟਾਲ, ਬਲਜਿੰਦਰ ਸਵਾਜਪੁਰ, ਮਦਨ ਪਟਵਾਰੀ, ਸੁਰਜੀਤ ਪੈਲੀ, ਅਮਰੀਕ ਗੜ੍ਹਸ਼ੰਕਰ, ਗੁਰਨਾਮ ਸਿੰਘ, ਮਾ:ਦਰਬਾਰਾ ਸਿੰਘ, ਨਰਿੰਦਰ ਮਾਹਿਲਪੁਰੀ ਅਤੇ ਗਿਆਨ ਚੰਦ ਬਾੜੀਆਂ ਆਦਿ ਆਗੂਆਂ ਨੇ ਆਪਣੇ ਅਨੇਕਾਂ ਸਾਥੀਆਂ ਸਮੇਤ ਸਮੂਲੀਅਤ ਕੀਤੀ। **-ਸੱਤਪਾਲ ਸਲੋਹ**

**ਇਕਾਈ ਸਰਹਿੰਦ ਮੰਡੀ** : 5 ਦਸੰਬਰ ਨੂੰ ਖਾਲਸਾ ਹਾਈ ਸਕੂਲ ਸਰਹਿੰਦ ਵਿਖੇ 'ਕੈਨੇਡਾ ਦੀ ਤਰਕਸ਼ੀਲ ਲਹਿਰ' ਬਾਰੇ ਤਰਕਸ਼ੀਲ ਸੁਸਾਇਟੀ ਦੀ ਸਿਲਵਰ ਜੁਬਲੀ ਨੂੰ ਸਮਰਪਿਤ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਤਰਕਸ਼ੀਲ ਸੁਸਾਇਟੀ ਕੈਨੇਡਾ ਦੇ ਮੁਖੀ ਸ੍ਰੀ ਅਵਤਾਰ ਗਿੱਲ ਨੇ ਮੁੱਖ ਬੁਲਾਰੇ ਵਜੋਂ ਪਹੁੰਚੇ। ਉਹਨਾਂ ਇੰਟਰਨੈਟ ਦੇ ਜ਼ਰੀਏ ਗਿਆਨ ਵਧਾਉਣ ਦੀ ਅਪੀਲ ਕਰਦਿਆਂ sanal, skeptic, a tarksheel, avtar gill ਇਹ ਸਾਈਟਾਂ ਸਰਚ ਕਰਨ ਲਈ ਕਿਹਾ। ਉਹਨਾਂ ਨਾਲ ਆਏ ਸਾਥੀ ਨਿਰਮਲ ਸਿੰਘ ਕਿੰਗਰਾ ਨੇ ਕਿਹਾ ਤਰਕਸ਼ੀਲਤਾ ਸਿਰਫ਼ ਅੰਧ=ਵਿਸ਼ਵਾਸਾਂ, ਧਰਮਾਂ, ਰੱਬ ਜਾਂ ਜੋਤਿਸ਼ ਆਦਿ ਨੂੰ ਝੁਠਲਾਉਣਾ ਹੀ ਨਹੀਂ, ਤਰਕਸ਼ੀਲਤਾਂ ਤਾਂ ਸਾਡੀ ਜ਼ਿੰਦਗੀ ਦੇ ਹਰ ਕਦਮ ਤੇ ਹੋਣੀ ਚਾਹੀਦੀ ਹੈ। ਅੰਤ ਵਿੱਚ ਜੋਨਲ ਮੁਖੀ ਸ੍ਰੀ ਜਰਨੈਲ ਕ੍ਰਾਂਤੀ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਸਮਾਗਮ ਵਿੱਚ ਸ਼ਹਿਰ ਵਿੱਚੋਂ ਪਹੁੰਚੇ ਪਤਵੰਤੇ ਸੱਜਣਾਂ ਤੋਂ ਇਲਾਵਾ, ਜੋਨਲ ਮੈਂਬਰ ਸ੍ਰੀ ਗੁਰਮੀਤ ਖਰੜ, ਇਕਾਈ ਸਰਹਿੰਦ, ਬਸੀ ਪਠਾਣਾ, ਮੰਡੀ ਗੋਬਿੰਦਗੜ੍ਹ ਆਦਿ ਵੀ ਹਾਜ਼ਰ ਸਨ। ਜੋਨ ਦੇ ਸੱਭਿਆਚਾਰਕ ਵਿਭਾਗ ਮੁਖੀ ਅਮਰਦੀਪ ਵੱਲੋਂ ਮੰਚ ਸੰਚਾਲਨ ਕੀਤਾ। *** ਬਲਦੇਵ ਜਲਾਲ,**

**ਇਕਾਈ ਭੀਖੀ:** ਇਸ ਇਕਾਈ ਵੱਲੋਂ ਅਗਾਂਹਵਧੂ, ਇਨਕਲਾਬੀ ਅਤੇ ਤਰਕ ਦੀ ਸੋਚ ਵਾਲੇ ਲੋਕਾਂ ਦੇ ਸਹਿਯੋਗ ਨਾਲ, ਉੱਘੇ ਵਿਗਿਆਨੀ ਸੀ.ਵੀ.ਰਮਨ ਦੇ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੁੱਖ ਮਹਿਮਾਨ ਡਾ. ਬਲਦੇਵ ਸਿੰਘ ਸਹੋਤਾ ਨੇ ਸਮੁੱਚੇ ਲੋਕਾਂ ਨੂੰ ਵਹਿਮਾਂ-ਭਰਮਾਂ, ਸਾਧਾਂ-ਸੰਤਾਂ, ਅਤੇ ਰੂੜੀਵਾਦੀ ਵਿਚਾਰਧਾਰਾ ਨੂੰ ਛੱਡਕੇ ਵਿਗਿਆਨਕ ਸੋਚ ਅਪਣਾਉਣ ਦਾ ਸੱਦਾ ਦਿੱਤਾ। ਨਾਟਕਾਂ ਦੇ ਨਾਲ-ਨਾਲ, ਜਾਦੂਗਰ ਭਾਨਾ ਸਹਾਰਨਾ ਵੱਲੋਂ ਟਰਿੱਕਾਂ ਜ਼ਰੀਏ ਭਰਪੂਰ ਮਨੋਰੰਜਨ ਕੀਤਾ। ਉਪਰੰਤ ਇਕਾਈ ਭੀਖੀ ਦੇ ਜਥੇਬੰਦਕ ਮੁਖੀ ਦਿਨੇਸ਼ ਸੋਨੀ ਅਤੇ ਵੀਰਪਾਲ ਕੌਰ ਸਮਾਓਂ ਵੱਲੋਂ ਆਏ ਦਰਸ਼ਕਾਂ ਦਾ ਧੰਨਵਾਦ ਕੀਤਾ। ਮੇਲੇ ਦੀ ਸਫ਼ਲਤਾ ਲਈ ਡਾਕਟਰ ਭਰਪੂਰ ਸਿੰਘ, ਹਰਮੇਸ਼ ਮੱਤੀ, ਜਸਪਾਲ ਅਤਲਾ, ਰਣਜੀਤ ਫਰਵਾਹੀ, ਡਾਕਟਰ ਰੋਹੀ ਕੱਤਰੀ, ਜਸਵੰਤ ਚਾਹਲ ਮੱਤੀ, ਜੇ ਈ ਰੁਪਿੰਦਰ ਰੋਹੀ ਅਤੇ ਲਕਸ਼ਮੀ ਨਰਾਇਣ ਭੀਖੀ ਦਾ ਵਿਸ਼ੇਸ਼ ਸਹਿਯੋਗ ਰਿਹਾ। **ਜਸਵੰਤ ਚਾਹਲ ਮੱਤੀ,**

**ਇਕਾਈ ਰੋਪੜ:** ਕਲਗੀਧਰ ਕੰਨਿਆਂ ਪਾਠਸ਼ਾਲਾ ਰੋਪੜ ਸ਼ਹਿਰ ਵਿੱਚ 27 ਸਤੰਬਰ ਨੂੰ 'ਸ਼ਹੀਦ ਭਗਤ ਸਿੰਘ ਜੀ ਦੀ ਵਿਚਾਰਧਾਰਾ ਦੀ ਅੱਜ ਦੇ ਸਮੇਂ ਵਿੱਚ ਪ੍ਰਸੰਗਿਕਤਾ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਮੁੱਖ ਬੁਲਾਰੇ ਵਜੋਂ ਪਹੁੰਚੇ ਕੰਵਲਜੀਤ ਖੰਨਾ ਨੇ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿੰਜੀਕਰਨ ਨੂੰ ਬੇਰੁਜ਼ਗਾਰੀ, ਮਹਿੰਗਾਈ, ਭਰਿਸ਼ਟਾਚਾਰ, ਜ਼ਖੀਰੇਬਾਜ਼ੀ ਦਾ ਆਧਾਰ ਦੱਸਿਆ। ਇਸ ਸੈਮੀਨਾਰ ਵਿੱਚ ਸ਼ਹੀਦ ਭਗਤ ਸਿੰਘ ਯੂਥ ਕਲੱਬ ਰਜਿ: ਮਾਜਰੀ ਠੇਕੇਦਾਰਾਂ ਦੇ ਪੈਦਲ ਕਾਫ਼ਲੇ ਦੇ ਰੂਪ ਵਿੱਚ ਪਹੁੰਚੇ ਵੱਡੀ ਗਿਣਤੀ ਮੈਂਬਰਾਂ ਤੋਂ ਇਲਾਵਾ, ਹਰਵਿੰਦਰ ਟੱਪਰੀਆਂ, ਬਲਬੀਰ ਸਿੰਘ ਖੈਰਾਬਾਦ, ਰਜਿੰਦਰ ਰਾਜ, ਦਵਿੰਦਰ ਸਰਥਲੀ, ਹਰਵਿੰਦਰ ਸੁਖਰਾਮਪੁਰੀ, ਮਾਸਟਰ ਪ੍ਰੀਤਮ ਕੁਮਾਰ, ਜਸਪਾਲ ਮਾਜਰੀ, ਹਰਵਿੰਦਰ ਪਿਰਜਪੁਰ, ਇਕਬਾਲ ਸਿੰਘ ਐਸ.ਡੀ.ਓ., ਜਤਿੰਦਰ ਜੌਨੀ, ਜੋਨ ਮੁਖੀ ਜਰਨੈਲ ਕਰਾਂਤੀ, ਗੁਰਮੀਤ ਖਰੜ, ਮਾਸਟਰ ਲੱਕੀ ਸਕਰੁੱਲਾਪੁਰ, ਉੱਘੇ ਖ਼ੂਨਦਾਨੀ ਅਤੇ ਸਟੇਟ ਐਵਾਰਡੀ ਕੰਵਲਜੀਤ ਸਿੰਘ, ਇਕਾਈ ਮੁਖੀ ਅਸ਼ੋਕ ਕੁਮਾਰ ਅਤੇ ਜੋਨਲ ਆਗੂ ਅਜੀਤ ਪ੍ਰਦੇਸ਼ੀ ਸਮੇਤ ਹੋਰ ਵੀ ਬਹੁਤ ਸਾਰੇ ਸਰੋਤੇ ਸ਼ਾਮਿਲ ਹੋਏ। **ਪਵਨ ਕੁਮਾਰ ਰੱਤੋਂ**

**ਇਕਾਈ ਰੋਪੜ:** ਰੋਪੜ ਇਕਾਈ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਲਾਇਬਰੇਰੀ ਕਮੇਟੀ ਵੱਲੋਂ ਹਰਨੇਕ ਸਿੰਘ, ਪਵਨ ਕੁਮਾਰ ਦੁਕਾਨਦਾਰ, ਰਜ਼ਨੀਸ਼ ਕੁਮਾਰ ਅਤੇ ਸੁਖਵਿੰਦਰ ਸਿੰਘ ਛਿੰਦੂ ਦੀ ਅਗਵਾਈ ਹੇਠ ਪਿੰਡ ਚੱਕ ਕਰਮਾਂ ਵਿਖੇ 8ਵਾਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਸਮੇਂ ਲੋਕ ਕਲਾਂ ਮੰਚ ਮੁੱਲਾਂਪੁਰ ਦੀ ਨਾਟਕ ਮੰਡਲੀ ਵੱਲੋਂ ਕੋਰੀਓਗ੍ਰਾਫੀ 'ਹੱਕ ਮੰਗੀਏ ਬਰਾਬਰ ਦੇ, ਕਾਹਤੋਂ ਬੂਟ ਪਾਲਸ਼ਾਂ ਕਰੀਏ', ਨਾਟਕ 'ਪ੍ਰੇਤ' ਅਤੇ 'ਸਿਰਜਣਾ' ਪੇਸ਼ ਕਰਦਿਆਂ, ਬਰਾਬਰੀ ਹੱਕ ਲੈਣ ਲਈ ਸੰਘਰਸ਼ ਕਰਨ, ਨਸ਼ੇ ਅਤੇ ਭਰੂਣ ਹੱਤਿਆ ਦੇ ਖਿਲਾਫ਼ ਸੁਨੇਹਾ ਦਿੱਤਾ। ਮੇਲੇ ਵਿੱਚ ਜਸਪਾਲ ਮਾਜਰੀ, ਇੰਦਰਜੀਤ ਸਹਿਗਲ ਅਤੇ ਕੁੱਝ ਬੱਚਿਆਂ ਵੱਲੋਂ ਇਨਕਲਾਬੀ ਗੀਤ ਪੇਸ਼

ਕੀਤੇ। ਸੀਟੂ ਦੇ ਕੌਮੀ ਆਗੂ ਰਘੂਨਾਥ ਵੱਲੋਂ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਸੁਚੇਤ ਰਹਿਣ ਦਾ ਸੱਦਾ ਦਿੱਤਾ। ਇੰਜੀਨੀਅਰ ਦਰਸ਼ਨ ਸਿੰਘ ਲਲਤੋਂ ਅਤੇ ਰਜਿੰਦਰ ਸਿੰਘ ਘਨੌਲਾ ਵੱਲੋਂ ਪ੍ਰਬੰਧਕਾਂ ਦੀ ਇੱਕ-ਇੱਕ ਹਜ਼ਾਰ ਰੁਪਏ ਦੀ ਆਰਥਿਕ ਮਦਦ ਕੀਤੀ ਗਈ। ਸੁਖਵਿੰਦਰ ਸਿੰਘ ਛਿੰਦੂ, ਗੁਰਨਾਮ ਸਿੰਘ, ਲਾਡੀ, ਗੁਲਾਬੂ, ਗੁਰਪ੍ਰੀਤ ਅਤੇ ਬਲਵਿੰਦਰ ਆਦਿ ਦੇ ਵਿਸ਼ੇਸ਼ ਯਤਨਾਂ ਸਦਕਾ ਕਾਮਯਾਬ ਹੋਏ ਇਸ ਮੇਲੇ ਵਿਚ ਇੰਜੀਨੀਅਰ ਗੁਰਦਾਸ ਰਾਮ, ਇਕਾਈ ਰੋਪੜ ਦੇ ਮੈਂਬਰ ਮਾਸਟਰ ਪ੍ਰੀਤਮ ਕੁਮਾਰ, ਸ੍ਰੀ ਬਲਬੀਰ ਸਿੰਘ ਖੈਰਾਬਾਦ, ਸ਼ਹੀਦ ਭਗਤ ਸਿੰਘ ਯੂਥ ਕਲੱਬ ਪਿੰਡ ਮਾਜਰੀ ਠੇਕੇਦਾਰਾਂ ਦੇ ਮੈਂਬਰ ਅਤੇ ਵੱਡੀ ਗਿਣਤੀ ਵਿੱਚ ਇਲਾਕੇ ਦੇ ਲੋਕ ਸ਼ਾਮਿਲ ਹੋਏ। ਸਟੇਜ ਦੀ ਕਾਰਵਾਈ ਜੋਨਲ ਆਗੂ ਅਜੀਤ ਪ੍ਰਦੇਸ਼ੀ ਵੱਲੋਂ ਨਿਭਾਈ ਗਈ।

**ਇਕਾਈ ਫਰੀਦਕੋਟ:** ਇਕਾਈ ਵੱਲੋਂ ਸਰਕਾਰੀ ਮਿਡਲ ਸਕੂਲ ਸੁੱਖਣਵਾਲਾ ਤੇ ਰੱਤੀ ਰੋੜੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਤਰਕਸ਼ੀਲ ਆਗੂਆਂ ਕੁਲਵਿੰਦਰ ਸਿੰਘ ਤੇ ਨਿਰਮਲ ਪਟਵਾਰੀ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ ਤੇ ਵਿਦਿਆਰਥੀਆਂ ਨੂੰ ਵਿਗਿਆਨਕ ਚੇਤਨਾ ਬਾਰੇ ਬਹੁਮੁੱਲੀ ਜਾਣਕਾਰੀ ਦਿੱਤੀ ਗਈ। ਤਰਕਸ਼ੀਲ ਸਾਹਿਤ ਦੀ ਸਟਾਲ ਤੇ ਜ਼ਿੰਮੇਵਾਰੀ ਜਸਵੰਤ ਜੱਸ ਨੇ ਨਿਭਾਈ।

**ਤਰਕਸ਼ੀਲ ਮੇਲਾ ਲੰਡੇ:** ਸਾਹਿਤਕਾਰ ਪ੍ਰੀਤਮ ਬਰਾੜ ਲੰਡੇ ਦੀ ਯਾਦ ਵਿਚ 13 ਦਸੰਬਰ ਨੂੰ ਕਰਵਾਏ ਗਏ ਤਰਕਸ਼ੀਲ ਮੇਲੇ ਵਿੱਚ ਇਸ ਇਕਾਈ ਵੱਲੋਂ ਤਰਕਸ਼ੀਲ ਪ੍ਰਦਰਸ਼ਨੀ ਤੇ ਪੁਸਤਕਾਂ ਦੀ ਸਟਾਲ ਲਗਾਈ ਗਈ।

**ਤਰਕਸ਼ੀਲ ਪ੍ਰਦਰਸ਼ਨੀ:** ਇਕਾਈ ਵੱਲੋਂ ਸਾਹਿਤ ਸਭਾ ਭਲੂਰ ਦੇ ਪ੍ਰੋਗਰਾਮ ਤੇ ਤਰਕਸ਼ੀਲ ਪ੍ਰਦਰਸ਼ਨੀ ਤੇ ਪੁਸਤਕਾਂ ਦੀ ਸਟਾਲ ਲਗਾਈ ਗਈ। ਇਸ ਕਾਰਜ ਲਈ ਹਰਭਜਨ ਜੀਤ ਸਿੰਘ ਬਿੱਲੂ ਭਲੂਰ, ਰਘੁਵੀਰ, ਨਵਦੀਪ ਲੰਡੇ ਨੇ ਅਹਿਮ ਯੋਗਦਾਨ ਪਾਇਆ। **ਕੁਲਵਿੰਦਰ ਸਿੰਘ ਫਰੀਦਕੋਟ**

**ਇਕਾਈ ਬਠਿੰਡਾ:** ਇਕਾਈ ਵੱਲੋਂ ਸੁਸਾਇਟੀ ਦੇ 25 ਸਾਲਾ ਸਥਾਪਨਾ ਦਿਵਸ ਤੇ ਜਿਲ੍ਹੇ ਭਰ 'ਚ ਪੋਸਟਰ ਲਾ ਕੇ ਤੇ ਲੀਫ਼ਲੈਟ ਵੰਡ ਕੇ ਪ੍ਰਚਾਰ ਕੀਤਾ ਗਿਆ। ਲੁਧਿਆਣਾ ਵਿਖੇ ਹੋਏ ਸਮਾਗਮ ਵਿੱਚ ਪੋਸਟਰ ਪ੍ਰਦਰਸ਼ਨੀ ਲਗਾਈ ਗਈ।

**ਵਿਰਾਸਤ ਮੇਲਾ ਬਠਿੰਡਾ:** ਤਿੰਨ ਦਿਨ ਲੱਗੇ ਵਿਰਾਸਤ ਮੇਲੇ ਵਿੱਚ ਇਕਾਈ ਵੱਲੋਂ ਹਰਿੰਦਰ ਕੁਮਾਰ, ਮਾ. ਬਲਜਿੰਦਰ ਤੇ ਮੇਜਰ ਗਹਿਰੀ ਦੀ ਪਹਿਲ ਕਦਮੀਂ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ।

**ਖ਼ੂਨਦਾਨ ਕੈਂਪ ਤੇ ਤਰਕਸ਼ੀਲ ਪ੍ਰੋਗਰਾਮ:** ਪਿੰਡ ਰਾਏ ਕੇ ਕਲਾਂ ਦੇ ਨੌਜਵਾਨਾਂ ਵੱਲੋਂ ਪਿੰਡ ਦੀ ਧਰਮਸ਼ਾਲਾ 'ਚ ਖ਼ੂਨਦਾਨ ਕੈਂਪ ਲਗਾਇਆ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਮਿਸ਼ਨ ਨੂੰ ਪਿੰਡ ਵਾਸੀਆਂ ਦੇ ਰੂ-ਬ-ਰੂ ਕੀਤਾ ਗਿਆ। ਪ੍ਰੋਗਰਾਮ ਦੌਰਾਨ ਸੁਖਦੇਵ ਮਲੂਕਪੁਰੀ ਵੱਲੋਂ ਜਾਦੂ ਦੇ ਖ਼ੇਲ੍ਹ ਵਿਖਾਏ ਗਏ ਤੇ ਰਾਮ ਸਿੰਘ ਨਿਰਮਾਣ ਵੱਲੋਂ ਸੁਸਾਇਟੀ ਦੇ ਮਿਸ਼ਨ ਬਾਰੇ ਜਾਣਕਾਰੀ ਦਿੱਤੀ ਗਈ। ਇਸ ਪ੍ਰੋਗਰਾਮ ਦੇ ਪ੍ਰਬੰਧਕ ਗੁਰਸੇਵਕ ਸਿੰਘ ਪ੍ਰਿੰਸੀਪਲ ਦਸ਼ਮੇਸ਼ ਮਾਡਲ ਸਕੂਲ, ਰਾਏ ਕੇ ਕਲਾਂ (ਬਠਿੰਡਾ) ਨੇ ਅਗਲੇ ਸਾਲ ਤੋਂ ਲੋਕਾਂ ਦੇ ਸਹਿਯੋਗ ਨਾਲ ਪਿੰਡ 'ਚ ਤਰਕਸ਼ੀਲ ਮੇਲਾ ਕਰਵਾਉਣ ਦਾ ਐਲਾਨ ਕੀਤਾ।

**ਤਰਕਸ਼ੀਲ ਪ੍ਰੋਗਰਾਮ ਗੰਗਾ:** ਗੰਗਾ ਦੇ ਤਰਕਸ਼ੀਲ ਪ੍ਰੋਗਰਾਮ ਵਿਚ ਜਾਦੂ ਸ਼ੋਅ, ਤਰਕਸ਼ੀਲ ਪ੍ਰਦਰਸ਼ਨੀ ਤੇ ਤਰਕਸ਼ੀਲ ਸਾਹਿਤ ਦੇ ਸਟਾਲ ਲਗਾਏ ਗਏ। ਜ਼ੋਨ ਪ੍ਰਧਾਨ ਰਣਜੀਤ ਸਿੰਘ ਬਠਿੰਡਾ ਨੇ ਆਪਣੇ ਵਿਚਾਰ ਪੇਸ਼ ਕੀਤੇ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**

**ਇਕਾਈ ਸੁਨਾਮ: ਇੱਕ ਵਿਆਹ ਇਹ ਵੀ:**

ਦਾਜ, ਅਸ਼ਲੀਲਤਾ, ਲੱਚਰਤਾ ਅਤੇ ਵਿਖਾਵੇਬਾਜੀ ਨੂੰ ਤਜਦੇ ਹੋਏ ਸੁਨਾਮ ਇਕਾਈ ਦੇ ਜੱਥੇਬੰਦ ਮੁਖੀ ਇੰਸਪੈਕਟਰ ਲਾਭ ਸਿੰਘ ਛਾਜਲਾ ਅਤੇ ਜੀਵਨ ਸਾਥਣ ਗੁਰਮੇਲ ਕੌਰ ਨੇ ਆਪਣੇ ਬੇਟੇ ਰਾਜਵਿੰਦਰ ਸਿੰਘ ਦੀ ਸ਼ਾਦੀ ਪਿੰਡ ਰਾਮਗੜ੍ਹ ਸੰਧੂਆਂ ਦੇ ਗੁਰਜੰਟ ਸਿੰਘ ਦੀ ਪੁੱਤਰੀ ਹਰਪ੍ਰੀਤ ਕੌਰ ਨਾਲ ਸਧਾਰਣ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਕੀਤੀ, ਜਦੋਂਕਿ ਪਿਛਲੇ ਵਰ੍ਹੇ ਵੱਡੇ ਲੜਕੇ ਮਾਲਵਿੰਦਰ ਦੀ ਸ਼ਾਦੀ ਪਿੰਡ ਖੁਨਾਲ ਕਲਾਂ ਦੇ ਲਾਭ ਸਿੰਘ ਦੀ ਲੜਕੀ ਚਰਨਜੀਤ ਕੌਰ ਨਾਲ ਇਸੇ ਤਰ੍ਹਾਂ ਹੀ ਨੇਪਰੇ ਚਾੜ੍ਹੀ ਸੀ। ਵਿਆਹ ਮੌਕੇ ਲੋਕ ਸੰਗੀਤ ਮੰਡਲੀ ਸ਼ਾਜਲੀ, ਲਹਿਰਗਾਗਾ ਅਤੇ ਬਾਬਾ ਇੰਟਰਟੇਨਮੈਂਟ ਗਰੁੱਪ ਵੱਲੋਂ ਅਗਾਂਹ ਵਧੂ ਸੋਚ ਵਾਲੇ ਗੀਤਾਂ ਨਾਲ ਮਨੋਰੰਜਨ ਕੀਤਾ ਗਿਆ। ਪ੍ਰੋਗਰਾਮ ਦੇ ਸੰਚਾਲਕ ਹਰਿੰਦਰ ਲਾਲੀ ਮੁਤਾਬਿਕ ਧਾਰਮਿਕ ਸਥਾਨਾਂ ਨੂੰ ਚੜ੍ਹਾਵਾ ਦੇਣ ਦੀ ਬਜਾਏ ਸਥਾਨਕ ਸਕੂਲ 52 ਲੋੜਵੰਦ ਵਿਦਿਆਰਥੀਆਂ ਨੂੰ ਜਰਸੀਆਂ ਵੰਡੀਆਂ ਗਈਆਂ। ਸੁਸਾਇਟੀ ਦੇ ਸੂਬਾ, ਜੋਨ ਅਤੇ ਇਕਾਈ ਨੂੰ 1-1 ਹਜ਼ਾਰ ਰੁਪਇਆ ਸਹਾਇਤਾ ਦਿੱਤੀ। ਪਰਿਵਾਰ ਵੱਲੋਂ ਪੰਜਵੀਂ, ਅੱਠਵੀਂ ਅਤੇ ਦਸਵੀਂ ਕਲਾਸ ਦੇ ਸਾਲਾਨਾ ਇਮਤਿਹਾਨ ਵਿੱਚੋਂ 60 ਪ੍ਰਤੀਸ਼ਤ ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ





ਨੂੰ ਯੋਗ ਸਨਮਾਨ ਦੇਣ ਦਾ ਫੈਸਲਾ ਲਿਆ ਗਿਆ।

ਇਸ ਇਕਾਈ ਵੱਲੋਂ ਪਿੰਡ ਮਾਲਖੇੜਾ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਹਰਵਿੰਦਰ ਸਿੰਘ ਦੀਵਾਨਾ ਦੀ ਟੀਮ ਵੱਲੋਂ ਨਾਟਕ 'ਮਿੱਟੀ ਰੁਦਨ ਕਰੇ', 'ਪ੍ਰੇਤ' ਅਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ ਅਤੇ ਮੇਲੇ ਦੌਰਾਨ ਸਾਹਿਤ ਪ੍ਰਦਰਸ਼ਨੀ ਵੀ ਲਗਾਈ ਗਈ। ਗੁਰਵਿੰਦਰ ਬੜੀ ਨੇ ਜਾਦੂ ਦਾ ਸ਼ੋਅ ਪੇਸ਼ ਕੀਤਾ। ਇਸ ਮੇਲੇ ਵਿੱਚ ਆਲੇ-ਦੁਆਲੇ ਦੇ ਕਈ ਪਿੰਡਾਂ ਤੋਂ ਦਰਸ਼ਕਾਂ ਵੱਡੀ ਗਿਣਤੀ ਵਿੱਚ ਸ਼ਿਰਕਤ ਕੀਤੀ ਅਤੇ ਮੇਲੇ ਨੂੰ ਕਾਮਯਾਬ ਕਰਨ ਵਿੱਚ ਵਿਸ਼ੇਸ਼ ਸਹਿਯੋਗ ਮਿੱਠੂ ਸਿੰਘ, ਚਮਕੌਰ ਸਿੰਘ, ਭੁਪਿੰਦਰ ਸਿੰਘ, ਜੱਗੀ ਸਿੰਘ ਆਦਿ ਵੱਲੋਂ ਦਿੱਤਾ ਗਿਆ। ਇਸ ਮੌਕੇ ਤਰਕਸ਼ੀਲ ਆਗੂਆਂ ਵੱਲੋਂ ਆਪੋ-ਆਪਣੇ ਵਿਚਾਰ ਪੇਸ਼ ਕੀਤੇ ਗਏ ਅਤੇ ਲੋਕਾਂ ਨੂੰ ਨਸ਼ਿਆਂ ਅਤੇ ਭਰਿਮਾਂ-ਭਰਮਾਂ ਤੋਂ ਮੁਕਤ ਹੋਣ ਲਈ ਪ੍ਰੇਰਿਤ ਕੀਤਾ ਗਿਆ।

ਇਸੇ ਤਰ੍ਹਾਂ ਪਿੰਡ ਧਰਮਗੜ੍ਹ ਵਿਖੇ 3-10-09 ਨੂੰ ਸੀਨੀਅਰ ਵਕੀਲ ਸ਼੍ਰੀ ਬਲਦੇਵ ਕ੍ਰਿਸ਼ਨ ਧਰਮਗੜ੍ਹ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਹਰਵਿੰਦਰ ਦੀਵਾਨਾ ਦੀ ਟੀਮ ਨੇ ਵੱਖ-ਵੱਖ ਨਾਟਕ ਅਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਅਤੇ ਗੁਰਵਿੰਦਰ ਬੜੀ ਨੇ ਜਾਦੂ ਟਰਿੱਕ ਪੇਸ਼ ਕੀਤੇ ਅਤੇ ਇਹਨਾਂ ਬਾਰੇ ਦੱਸਿਆ। ਇਸ ਮੌਕੇ ਮੰਚ ਸੰਚਾਲਣ ਦੀ ਭੂਮਿਕਾ ਹਰਿੰਦਰ ਲਾਲੀ ਨੇ ਨਿਭਾਈ।

**ਹਰਿੰਦਰ ਲਾਲੀ**, 97792-11000.

**ਮਾਝਾ ਜੋਨ:** ਮਾਝਾ ਜੋਨ ਵੱਲੋਂ, ਸੁਸਾਇਟੀ ਦੇ ਸਿਲਵਰ ਜੁਬਲੀ ਵਰ੍ਹੇ ਨੂੰ ਸਮਰਪਿਤ, 'ਅੰਧ-ਵਿਸ਼ਵਾਸ਼ਾਂ, ਪਾਖੰਡਾਂ ਸੰਬੰਧੀ ਕਾਨੂੰਨੀ ਜਾਗਰੂਕਤਾ' ਵਿਸ਼ੇ 'ਤੇ ਜਾਣਕਾਰੀ ਦੇਣ ਲਈ ਵਿਰਸਾ ਵਿਹਾਰ ਕੇਂਦਰ ਵਿਖੇ ਡਿਪਟੀ ਕਮਿਸ਼ਨਰ ਕਾਹਨ ਸਿੰਘ ਪੰਨੂ ਦੀ ਪ੍ਰਧਾਨਗੀ ਹੇਠ ਸੈਮੀਨਾਰ ਕਰਵਾਇਆ ਗਿਆ। ਐਡਵੋਕੇਟ ਹਰਿੰਦਰ ਲਾਲੀ ਨੇ ਡਰੱਗਜ਼ ਐਂਡ ਮੈਜਿਕ ਰੈਮੀਡੀਜ਼ ਐਕਟ 1954, ਕੇਬਲ ਟੈਲੀਵਿਜਨ ਨੈੱਟਵਰਕ ਰੂਲਜ਼ 1994, ਮੈਂਟਲ ਹੈਲਥ ਐਕਟ 1987 ਅਤੇ ਅਵਾਜ਼ ਪ੍ਰਦੂਸ਼ਨ ਰੋਕ ਕਾਨੂੰਨ 2005 ਸੰਬੰਧੀ ਵਿਸਥਾਰ ਨਾਲ ਜਾਣਕਾਰੀ ਦਿੱਤੀ। ਇਸ ਮੌਕੇ ਉੱਘੇ ਚਿੰਤਕ ਡਾ: ਪਰਮਿੰਦਰ ਸਿੰਘ ਨੇ ਕਿਹਾ ਕਿ ਦੇਸ਼ ਦਾ ਸਮੁੱਚਾ ਢਾਂਚਾ ਹੀ ਗੈਰ-ਵਿਗਿਆਨਕ ਲੀਹਾਂ ਉੱਤੇ ਚੱਲਦਾ ਆ ਰਿਹਾ ਹੈ। ਉਹਨਾਂ ਨੇ ਕਿਹਾ ਕਿ ਲੋਕ ਹਿੱਤਾਂ ਲਈ ਬਣੇ ਕਾਨੂੰਨਾਂ ਨੂੰ ਲਾਗੂ ਕਰਵਾਉਣ ਲਈ ਜੱਥੇਬੰਦਕ ਸ਼ਕਤੀ ਦਾ ਦਬਾਅ ਹੋਣਾ ਜਰੂਰੀ ਹੈ। ਸੁਸਾਇਟੀ ਦੇ ਕੰਮਾਂ ਦੀ ਸ਼ਲਾਘਾ ਕਰਦਿਆਂ ਮੁੱਖ ਮਹਿਮਾਨ ਕਾਹਨ ਸਿੰਘ ਪੰਨੂ ਨੇ ਅੰਧ ਵਿਸ਼ਵਾਸ਼ਾਂ, ਗੈਰ-ਵਿਗਿਆਨਕ ਇਸ਼ਤਿਹਾਰ ਬਾਜੀ ਅਤੇ ਪ੍ਰਦੂਸ਼ਨ ਸੰਬੰਧੀ ਕਾਨੂੰਨਾਂ ਨੂੰ ਸਖ਼ਤੀ ਨਾਲ ਲਾਗੂ ਕਰਨ ਦਾ ਭਰੋਸਾ ਦਿੱਤਾ। ਡਾ: ਸ਼ਾਮ ਸੁੰਦਰ ਦੀਪਤੀ ਨੇ ਅੰਧ ਵਿਸ਼ਵਾਸ਼ਾਂ ਅਤੇ ਪਖੰਡੀ ਬਾਬਿਆਂ ਦੇ ਫੈਲਾਅ ਦਾ ਆਧਾਰ ਆਰਥਿਕਤਾ, ਅਗਿਆਨਤਾ ਅਤੇ ਅਸੁਰੱਖਿਅਤਾ ਨੂੰ ਦੱਸਿਆ। ਜੋਨ ਮੁਖੀ ਸੁਮੀਤ ਸਿੰਘ ਨੇ ਕਿਹਾ ਕਿ ਰੂੜ੍ਹੀਵਾਦੀ ਅਤੇ ਫਾਸ਼ੀਵਾਦੀ ਤਾਕਤਾਂ ਦੀ ਸੋਚੀ ਸਮਝੀ ਸਾਜਿਸ਼ ਤਹਿਤ ਫੈਲਾਏ ਜਾ ਰਹੇ, ਅੰਧਵਿਸ਼ਵਾਸ਼ਾਂ, ਚਮਤਕਾਰਾਂ, ਜੋਤਿਸ਼ ਅਤੇ ਅਧਿਆਤਮਵਾਦ ਦਾ ਖਾਤਮਾ ਕਰਨ ਲਈ ਲੁੱਟ ਰਹਿਤ ਸਮਾਜ ਉਸਾਰਨ ਦੀ ਲੋੜ ਹੈ। ਸੈਮੀਨਾਰ ਵਿੱਚ ਵਿੱਤ ਮੁਖੀ ਅਮਰਜੀਤ ਸਿੰਘ ਬਾਈ ਪਾਕਿਸਤਾਨ ਤੋਂ ਆਏ ਲੇਖਕ ਰਸ਼ੀਦ ਸਲਮਾਨ, ਕਹਾਣੀਕਾਰ ਤਲਵਿੰਦਰ ਸਿੰਘ, ਦੀਪਦਵਿੰਦਰ ਸਿੰਘ, ਰਮੇਸ਼ ਯਾਦਵ, ਤਰਸੇਮ ਲਾਲ ਘੁੰਮਣ, ਜੋਗਿੰਦਰ ਗੋਪਾਲਪੁਰਾ, ਪਰਮਜੀਤ ਖਿਲਚੀਆਂ, ਮੁਖਵਿੰਦਰ ਚੋਹਲਾ, ਮੁਖਤਿਆਰ ਗੋਪਾਲਪੁਰਾ, ਅਮਨ ਰਣਜੀਤ ਗੱਗੋਮਾਹਲ, ਸਤਨਾਮ ਜੰਡਿਆਲਾ, ਵਰਿੰਦਰ ਕੌਰ, ਕੁਲਜੀਤ ਵਿਰਕ, ਸ਼ਵਿੰਦਰ ਧਾਲੀਵਾਲ ਭੋਜਾਂ, ਸਤਨਾਮ ਕਿਰਤੀ, ਤਿਰਲੋਚਨ ਸਿੰਘ, ਜਸਵੀਰ ਫਾਜਲਪੁਰਾ, ਕਾਮਰੇਡ ਜੀਤ ਸਿੰਘ, ਬੀ.ਐਮ ਸਿੰਘ, ਗੁਰਜਿੰਦਰ ਸਿੰਘ, ਸਮਾਜਸੇਵੀ ਦੀਪਕ ਵਿੱਜ, ਕਿਸਾਨ ਆਗੂ ਬਲਵਿੰਦਰ ਦੁਧਾਲਾ, ਬਲਕਾਰ ਦੁਧਾਲਾ, ਲੇਖਕ ਨਿਰਮਲ ਅਰਪਣ, ਡਾ: ਮੋਹਨ, ਡਾ: ਕਸ਼ਮੀਰ ਸਿੰਘ, ਹਰਭਜਨ ਖੇਮਕਰਨੀ, ਐਮ.ਐਸ ਕੰਬੋਜ, ਹੀਰਾ ਸਿੰਘ, ਸੰਦੀਪ ਕੁਮਾਰ, ਅਮਰਜੀਤ ਸਿੰਘ , ਮਾ: ਅਵਤਾਰ ਸਿੰਘ, ਸੁਰਜਨ ਅਦਲੀਵਾਲ, ਨਵਤੇਜ ਸਿੰਘ, ਇਕਬਾਲ ਸਿੰਘ, ਸਤਵਿੰਦਰ ਸਿੰਘ, ਅਮੋਲਕ ਸਿੰਘ, ਲਾਡੀ ਪਾਲ, ਅਜੀਤ ਲਬੀਪੁਰੀ, ਪ੍ਰਭਦਿਆਲ ਰੰਧਾਵਾ ਵਿਸ਼ੇਸ਼ ਤੌਰ 'ਤੇ ਸ਼ਾਮਿਲ ਹੋਏ।

**ਸੁਮੀਤ ਸਿੰਘ ਅੰਮ੍ਰਿਤਸਰ।**

**ਇਕਾਈ ਭੀਖੀ ਦੀ ਚੋਣ:** ਇਕਾਈ ਭੀਖੀ ਦੀ ਸਰਵਸੰਮਤੀ ਨਾਲ ਹੋਈ ਚੋਣ ਵਿੱਚ ਜਥੇਬੰਦਕ ਮੁਖ਼ੀ ਦਿਨੇਸ਼ ਸੋਨੀ, ਸਹਾਇਕ ਗੁਰਲਾਲ ਸਿੰਘ, ਸੱਭਿ.ਵਿਭਾਗ ਮੁਖੀ ਰਣਜੀਤ ਸਿੰਘ, ਸਹਾਇਕ ਡਾ. ਰੁਪਿੰਦਰ ਰੋਹੀ, ਮੀਡੀਆ ਵਿਭਾਗ ਦੇ ਜਸਵੰਤ ਚਾਹਲ ਮੱਤੀ, ਸਹਾਇਕ ਹਰਮੇਸ਼ ਮੱਤੀ ਤੇ ਮਾਨਸਿਕ ਮਸ਼ਵਰਾ ਵਿਭਾਗ ਦੇ ਮੁਖੀ ਡਾ. ਭਰਪੂਰ ਭੀਖੀ ਨੂੰ ਚੁਣਿਆ ਗਿਆ।

# ਤੁਹਾਡੇ ਹੁੰਗਾਰੇ



ਸਤੰਬਰ-ਅਕਤੂਬਰ 09 ਅੰਕ ਵਿੱਚ ਚੁਣੌਤੀ ਛਪਣ ਕਾਰਣ ਮੈਗਜ਼ੀਨ ਵਿੱਚ ਨਵੀਨਤਾ ਨਜ਼ਰ ਆਈ। ਹਰ ਅੰਕ ਬਾਸੀ ਨਾ ਲੱਗੇ, ਇਸ ਰੰਗ ਨੂੰ ਉਡਾਉਣ ਲਈ ਜ਼ੋਨ ਮੁਖੀਆਂ ਦੇ ਪਤੇ, ਪ੍ਰਣ-ਪੱਤਰ, ਉਮੀਦਵਾਰ ਪ੍ਰਣ ਪੱਤਰ ਜਾਂ ਕੁਝ ਹੋਰ ਰੰਗ ਭਰੇ ਜਾ ਸਕਦੇ ਹਨ। ਇਸ ਅੰਕ 'ਚ ਛਪੀਆਂ ਲਿਖਤਾਂ ਵੇਦਾਂਤ ਦਾ ਆਗਮਨ ਅਤੇ ਧਰਮ ਦੀ ਰਾਜਨੀਤੀ ਪ੍ਰਭਾਵਸ਼ਾਲੀ ਅਤੇ ਸ਼ਲਾਘਾਯੋਗ ਲੱਗੀਆਂ। ਮੈਗਜ਼ੀਨ ਦਾ ਬਾਕੀ ਮੈਟਰ ਵੀ ਚੰਗਾ ਸੀ। ਧਾਰਮਿਕ ਆਸਥਾ ਦਾ ਵਪਾਰੀਕਰਨ ਵਿੱਚ ਪਰੂਫ਼ ਰੀਡਿੰਗ ਦੀਆਂ ਕਾਫ਼ੀ ਗਲਤੀਆਂ ਸਨ। ਸਤਯੁਗ, ਤਰੇਤਾਯੁਗ, ਦੁਆਪਰ ਅਤੇ ਕਲਯੁਗ ਬਾਰੇ ਜਾਣਕਾਰੀ ਸਾਂਝੀਵਾਲਤਾ, ਮੁਢਲਾ ਸਮਾਜਵਾਦ, ਕਬੀਲਾਦਾਰੀ ਸਮਾਜ, ਗੁਲਾਮਦਾਰੀ ਸਮਾਜ, ਜਗੀਰਦਾਰੀ ਸਮਾਜ, ਸਰਮਾਏਦਾਰੀ ਸਮਾਜ ਅਤੇ ਸਮਾਜਵਾਦ ਬਾਰੇ, ਭਾਵ ਸਮਾਜ ਕਿਵੇਂ ਬਦਲਦਾ ਹੈ, ਬਾਰੇ ਲੜੀ ਸ਼ੁਰੂ ਕੀਤੀ ਜਾਵੇ। ਮੁੱਖ ਪੰਨੇ ਦੇ ਚਿੱਤਰ ਬਾਰੇ ਮੁੱਖ ਪੰਨੇ ਤੇ ਲਿਖਣਾ ਅਜੇ ਕਿਉਂ ਨਹੀਂ ਸ਼ੁਰੂ ਕੀਤਾ। ਸੰਪਾਦਕੀ ਵਿੱਚ ਵਰਤੇ ਸ਼ਬਦ (ਥਰਿਲ, ਸਕਤੇ ਅਤੇ ਦੁਲਾਰਕੇ) ਦੇ ਅਰਥ ਬਰੈਕਟਾਂ ਵਿੱਚ ਦੇਣੇ ਚਾਹੀਦੇ ਸਨ। ਆਮ ਬੋਲੇ ਵਾਲੇ ਸ਼ਬਦ ਵਰਤਿਆ ਕਰੋ। ਆਓ ਜਾਦੂ ਸਿੱਖੀਏ ਜਾਰੀ ਰੱਖੋ। ਇਸ ਨਾਲ ਸਕੂਲਾਂ ਵਿੱਚ ਵਿਦਿਆਰਥੀਆਂ ਦਿਲਚਸਪੀ ਨਾਲ ਮੈਗਜ਼ੀਨ ਖਰੀਦਦੇ ਹਨ। 'ਹਵਾ 'ਚ ਲਿਖੇ ਹਰਫ਼' ਅਤੇ 'ਸਾਡੇ ਕੋਲ ਮਨ ਹੈ' ਕਾਲਮ ਵਿੱਚ ਹੋਰ ਨਵਾਂਪਣ ਲਿਆਂਦਾ ਜਾਵੇ। 'ਅੰਦਰ ਪੜ੍ਹੋ' ਕਾਲਮ ਤਹਿਤ ਕੋਈ ਖਿੱਚਪਾਊ ਸਿਰਲੇਖ ਦਿਆ ਕਰੋ। ਸਮੁੱਚੇ ਰੂਪ 'ਚ ਮੈਗਜ਼ੀਨ ਨੇ ਸਮਾਜ 'ਚ ਆਪਣੀ ਸਨਮਾਨਯੋਗ ਥਾਂ ਬਣਾ ਲਈ ਹੈ। ਤਰਕਸ਼ੀਲ ਨੂੰ ਪੰਜਾਬ ਦਾ 'ਨੰਬਰ ਵਨ' ਮੈਗਜ਼ੀਨ ਅਖਵਾਉਣ ਵਿੱਚ ਹੁਣ ਬਹੁਤੀ ਦੇਰ ਨਹੀਂ ਲੱਗੇਗੀ।

**ਅਜੀਤ ਪ੍ਰਦੇਸੀ, ਰੋਪੜ।**

ਨਵੰਬਰ-ਦਸੰਬਰ ਅੰਕ ਪਸੰਦ ਆਇਆ। ਰੰਗਦਾਰ ਪੰਨੇ ਤੇ ਕਾਰਲ ਮਾਰਕਸ ਦੀ ਕਵਿਤਾ ਮਨ ਨੂੰ ਟੁੰਬਦੀ ਸੀ। ਸੰਪਾਦਕੀ ਹਮੇਸ਼ਾ ਦੀ ਤਰ੍ਹਾਂ ਸਰਾਹੁਣਯੋਗ ਸੀ। ਪ੍ਰੋ. ਸ਼ੁਭ ਪ੍ਰੇਮ ਦਾ ਲੇਖ 'ਗਿਆਨ ਸ਼ਾਸਤਰ', ਡਾ. ਦੀਪਤੀ ਦਾ 'ਵਾਤਾਵਰਣ ਤੇ ਮਨੁੱਖੀ ਸੁਭਾਅ', ਡਾ. ਸਰਹਿੰਦੀ ਦਾ 'ਯਾਦਦਾਸ਼ਤ ਤੇ ਆਧੁਨਿਕ ਖੋਜਾਂ' ਗਿਆਨ ਭਰਪੂਰ ਸਨ। ਇਸ ਅੰਕ ਵਿੱਚ 'ਅਰਾਲ ਸਾਗਰ ਦੀ ਹੋਣੀ' ਲੇਖ ਨਿਰਾਰਥਕ ਲੱਗਾ। ਕੇਸ ਰਿਪੋਰਟਾਂ, ਜਗਿਆਸਾ, ਹਵਾ 'ਚ ਲਿਖੇ ਹਰਫ਼ ਆਦਿ ਕਾਲਮ ਵੀ ਪਸੰਦ ਆਏ। ਮੋਹਨਜੀਤ ਥਰੀਕੇ ਦਾ ਜ਼ਿੰਦਗੀ ਨਾਮਾ 'ਦਹਿਸ਼ਤ ਤੋਂ ਦਲੀਲ ਤੱਕ' ਧੁਰ ਅੰਦਰ ਤੱਕ ਲਹਿ ਗਿਆ। ਸਰਗਰਮੀਆਂ ਕਾਲਮ 'ਚ ਕੀਤੀ ਤਬਦੀਲੀ ਚੰਗੀ ਲੱਗੀ। ਮੈਗਜ਼ੀਨ ਦਾ ਮੁੱਖ ਪੰਨਾ ਵੀ ਆਕਰਸ਼ਕ ਸੀ।

**ਭੁਪਿੰਦਰ ਕੁਮਾਰ, ਡੱਬਵਾਲੀ (ਸਿਰਸਾ)**

ਪਿਛਲੇ ਕੁਝ ਅੰਕਾਂ ਤੋਂ ਮੈਗਜ਼ੀਨ ਦੀ ਦਿੱਖ ਵਿੱਚ ਕਾਫ਼ੀ ਨਿਖ਼ਾਰ ਆਇਆ ਹੈ। ਮੈਟਰ ਵੀ ਚੰਗਾ ਤੇ ਵੰਨ-ਸੁਵੰਨਾ ਛਪਦਾ ਹੈ। ਨਵੰਬਰ-ਦਸੰਬਰ ਅੰਕ ਦਾ ਸਾਰਾ ਮੈਟਰ ਹੀ ਜਾਣਕਾਰੀ ਭਰਪੂਰ ਸੀ ਪਰ ਕੁਝ ਲਿਖਤਾਂ ਜਿਵੇਂ ਵਾਤਾਵਰਣ ਬਾਰੇ, ਪਾਣੀ ਤੇ 'ਅਰਾਲ ਸਾਗਰ ਦੀ ਹੋਣੀ' ਅਕਾਊ ਤੇ ਘੱਟ ਦਿਲਚਸਪ ਸਨ। ਅਜਿਹੀਆਂ ਲਿਖਤਾਂ ਨੂੰ ਪਾਠਕ ਬਿਨਾਂ ਪੜ੍ਹਿਆਂ ਹੀ ਛੱਡ ਦਿੰਦੇ ਹਨ। ਪਰੂਫ਼ ਰੀਡਿੰਗ ਦੀਆਂ ਗਲਤੀਆਂ ਬਰਕਰਾਰ ਹਨ। ਸ਼ਬਦ ਜੋੜ ਦੀ ਇੱਕ ਗਲਤੀ ਅਰਥਾਂ ਦਾ ਅਨਰਥ ਕਰ ਦਿੰਦੀ ਹੈ। ਜਿਵੇਂ ਹੱਡ ਬੀਤੀ ਵਾਲੇ ਕਾਲਮ 'ਛਲੇਡੇ ਦਾ ਕਤਲ' ਵਿੱਚ ਅਖੀਰ ਵਿੱਚ ਤਰਕਹੀਣ ਦੀ ਥਾਂ ਤਰਕਸ਼ੀਲ ਲਿਖਿਆ ਹੈ। ਲਿਖਤਾਂ ਨਾਲ ਲੇਖਕ ਦੀ ਤਸਵੀਰ ਤੇ ਸੰਪਰਕ ਨੰਬਰ ਤੇ ਵਿਸ਼ੇਸ਼ ਸਰਗਰਮੀਆਂ ਦਾ ਹਰੇਕ ਪੰਨੇ ਤੇ ਸਿਰਲੇਖ ਕੱਢਣਾ ਮੈਗਜ਼ੀਨ ਦੀ ਅੰਦਰੂਨੀ ਦਿੱਖ ਨੂੰ ਚਾਰ ਚੰਨ ਲਗਾਉਂਦਾ ਹੈ। ਨਵੇਂ ਕਾਲਮ ਬਾਲ ਕਹਾਣੀ, ਮਿੰਨੀ ਕਹਾਣੀ, ਤਰਕਸ਼ੀਲ ਸਕਿੱਟਾਂ, ਗੀਤ, ਵਿਅੰਗ ਵੀ ਛਾਪੋ ਤਾਂ ਮੈਗਜ਼ੀਨ ਹੋਰ ਵੀ ਖਿੱਚ ਭਰਪੂਰ ਬਣੇਗਾ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)**

ਨਵੰਬਰ-ਦਸੰਬਰ ਅੰਕ ਪਸੰਦ ਆਇਆ। ਪ੍ਰੋ. ਸ਼ੁਭਪ੍ਰੇਮ ਤੇ ਡਾ. ਦੀਪਤੀ ਦੇ ਲੇਖ ਗਿਆਨਵਰਧਕ ਸਨ। ਤਰਕਸ਼ੀਲ ਲਹਿਰ ਦੇ ਸੀਨੀਅਰ ਆਗੂ ਹਰਭਜਨ ਹਠੂਰ ਵੱਲੋਂ ਲਿਖਿਆ ਆਖਰੀ ਲੇਖ ਬਹੁਤ ਹੀ ਪ੍ਰਭਾਵਸ਼ਾਲੀ ਲਿਖਤ ਹੈ। ਰਾਜਿੰਦਰ ਭਦੌੜ ਦੀ ਕੈਨੇਡਾ ਫੇਰੀ ਤੋਂ ਪਾਠਕਾਂ ਨੂੰ ਮਿਲੀ ਜਾਣਕਾਰੀ ਮਹੱਤਵਪੂਰਨ ਹੈ। ਮੈਂ ਤਰਕਸ਼ੀਲ ਕਿਵੇਂ ਬਣਿਆ ਕਾਲਮ ਹੋਰਨਾਂ ਪਾਠਕਾਂ ਨੂੰ ਵੀ ਪ੍ਰੇਰਿਤ ਕਰਦਾ ਹੈ। ਮੈਗਜ਼ੀਨ ਵਿੱਚ ਲਿਖਤ ਨੂੰ ਹੀ ਪ੍ਰਮੁੱਖਤਾ ਦੇਣੀ ਚਾਹੀਦੀ ਹੈ ਨਾ ਕਿ ਵਿਅਕਤੀਆਂ ਨੂੰ। ਮੈਗਜ਼ੀਨ ਵਿੱਚ ਆ ਰਹੇ ਸੁਧਾਰ ਲਈ ਅਦਾਰਾ ਵਧਾਈ ਦਾ ਪਾਤਰ ਹੈ।

**ਪ੍ਰੋ. ਅਮਨਦੀਪ, ਕਾਲੇਵਾਲਾ, ਫਿਰੋਜ਼ਪੁਰ।**



## ਕ੍ਰਿਸ਼ਨ ਬਰਗਾੜੀ



ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮਰਹੂਮ ਆਗੂ ਕ੍ਰਿਸ਼ਨ ਬਰਗਾੜੀ ਦੀ ਗਤੀਸ਼ੀਲ ਸਖਸ਼ੀਅਤ, ਉਸ ਦੀ ਲਹਿਰ ਨਾਲ ਪ੍ਰਤੀਬੱਧਤਾ, ਮਨੋਰਥ ਦੀ ਏਕਤਾ, ਸਮਾਜਿਕ ਚੇਤਨਾ ਤੇ ਜਨਤਕ ਕੰਮਾਂ ਲਈ ਅੱਗੇ ਵਧਣ ਦੀ ਲਗਨ, ਲੋਕ-ਹਿਤਾਂ ਲਈ ਪ੍ਰਣਾਏ ਕਾਰਕੁੰਨਾਂ ਲਈ ਪ੍ਰੇਰਨਾ ਸਰੋਤ ਹੈ ਤੇ ਰਹੇਗੀ। ਜਿਸ ਨੇ ਮੈਂ ਦੀ ਥਾਂ ਅਸੀਂ, ਪਰਿਵਾਰ ਦੀ ਥਾਂ ਸਮਾਜ, ਨਿੱਜ ਦੀ ਥਾਂ ਸਮੂਹ ਨੂੰ ਪਹਿਲ ਦੇਣ ਦੀ ਪਿਰਤਾਂ ਪਾਈਆਂ। ਆਪਣੇ ਇਸ ਆਗੂ ਨੂੰ ਯਾਦ ਕਰਦਿਆਂ ਅਸੀਂ ਉਸ ਦੇ ਸੁਪਨਿਆਂ ਨੂੰ ਸਾਕਾਰ ਕਰਨ ਦਾ ਅਹਿਦ ਕਰੀਏ।

*ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ 26 ਜਨਵਰੀ 2010 ਨੂੰ ਮਾਨਸਿਕ ਸਿਹਤ ਮਸ਼ਵਰਾ ਕੇਂਦਰ, ਕੋਟਕਪੂਰਾ ਰੋਡ, ਬਰਗਾੜੀ ਵਿਖੇ ਸਮਾਗਮ ਕੀਤਾ ਜਾ ਰਿਹਾ ਹੈ।*

'ਨਸ਼ਿਆਂ ਦੀ ਮਾਰ, ਬਚਾਓ ਅਤੇ ਇਲਾਜ' ਡਾ. ਆਰ. ਕੇ. ਬਾਂਸਲ ਦੀ ਪਲੇਠੀ ਪੁਸਤਕ ਹੈ। ਜਿਸ ਵਿੱਚ ਨਸ਼ਿਆਂ ਦੇ ਮੁੱਢ, ਨਸ਼ੇ ਤੇ ਵਹਿਮ ਭਰਮ, ਨਸ਼ਿਆਂ ਦੀ ਵੱਧ ਰਹੀ ਵਰਤੋਂ, ਨਸ਼ਿਆਂ ਬਾਰੇ ਪਾਈਆਂ ਜਾਂਦੀਆਂ ਗਲਤ ਧਾਰਨਾਵਾਂ ਤੇ ਨਸ਼ੇ ਛਡਾਉਣ ਬਾਰੇ ਗਿਆਨ ਭਰਪੂਰ ਲੇਖ ਸ਼ਾਮਲ ਹਨ। ਉਨ੍ਹਾਂ ਮਨੋਵਿਗਿਆਨ ਤੇ ਨਸ਼ਾ ਛਡਾਉਣ ਸਬੰਧੀ ਆਪਣੇ ਲੰਬੇ ਤਜ਼ਰਬੇ 'ਚੋਂ ਉਹ ਸਾਰੇ ਵੇਰਵੇ ਦਰਜ ਕੀਤੇ ਹਨ ਜਿਹੜੇ ਨਸ਼ਿਆਂ 'ਚ ਗ੍ਰਸਤ ਵਿਅਕਤੀਆਂ ਦੇ ਪੀੜਤ ਪਰਿਵਾਰਾਂ ਨੂੰ ਜਾਨਣੇ ਜ਼ਰੂਰੀ ਹਨ। ਸਮਾਜ ਨੂੰ ਨਸ਼ਾ ਮੁਕਤ ਕਰਨ ਲਈ ਜੁਟਾਏ ਜਾ ਰਹੇ ਸੁਹਿਰਦ ਯਤਨਾਂ ਦੇ ਸਾਰਥਕ ਨਤੀਜਿਆਂ ਲਈ ਇਹ ਪੁਸਤਕ ਵੱਧ ਤੋਂ ਵੱਧ ਹੱਥਾਂ 'ਚ ਪਹੁੰਚਣੀ ਚਾਹੀਦੀ ਹੈ। ਆਦੇਸ਼ ਵੈਲਫੇਅਰ ਸੁਸਾਇਟੀ ਵੱਲੋਂ ਛਾਪੀ ਗਈ ਇਹ ਪੁਸਤਕ ਪੜ੍ਹਨ ਤੇ ਸਾਂਭਣ ਯੋਗ ਹੈ।




## ਸ਼ਰਧਾ ਦੇ ਨਾਂ ਹੇਠ



ਕਠਮੰਡੂ (ਨੇਪਾਲ) ਤੋਂ 70 ਕਿ.ਮੀ. ਦੂਰ ਬਰੀਆਪੁਰ ਸਥਿਤ ਗਧੀਮਾਈ ਦੇ ਮੰਦਰ ਵਿਖੇ ਸਮੂਹਿਕ ਬਲੀਦਾਨ ਸਮਾਗਮ ਮੌਕੇ ਇੱਕ ਸ਼ਰਧਾਲੂ ਤੇਜ਼ਧਾਰ ਹਥਿਆਰ ਨਾਲ ਪਸ਼ੂ ਨੂੰ ਝਟਕਾਉਣ ਦੀ ਮੁਦਰਾ 'ਚ ਨਜ਼ਰ ਆ ਰਿਹਾ ਹੈ। ਦੱਖਣੀ ਨੇਪਾਲ ਦੇ ਇਸ ਮੰਦਰ 'ਚ ਲੱਖਾਂ ਸ਼ਰਧਾਲੂਆਂ ਨੇ ਇਕੱਠੇ ਹੋ ਕੇ 2 ਲੱਖ ਤੋਂ ਵੀ ਵੱਧ ਪਸ਼ੂਆਂ ਦੀ ਬਲੀ ਦਿੱਤੀ।

ਵੇਰਵਾ : ਹਰਿੰਦਰ ਮਿੱਤਲ

ਜਿਲਦ ਨੰ. 9 ਰਜਿ ਨੰ: PUNPUN/2002/5393 ਅੰਕ : 1

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਲੁਧਿਆਣਾ ਵਿਖੇ ਹੋਏ ਸਿਲਵਰ ਜੁਬਲੀ ਸਮਾਰੋਹ ਦੀਆਂ ਝਲਕੀਆਂ










## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਰਨਾਲਾ ਵਿਖੇ ਹੋਈ ਛਿਮਾਹੀ ਇਕੱਤਰਤਾ ਦੇ ਦ੍ਰਿਸ਼






If undelivered please return to :

# Tarksheel

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................

..........................................................